ਮੈਨੂੰ ਐਸੇ ਸੰਤਾਂ ਦੀ ਟਹਿਲ ਦੇ ਦਿਓ। ਐਸੀ ਸੰਸਾਰ ਦੇ ਅੰਦਰ ਜੇ ਕੋਈ ਰਸਤਾ ਦਿਖਾਉਣ ਵਾਲੀ ਹਸਤੀ ਹੈ ਤਾਂ ਉਹ ਪ੍ਰਮੇਸ਼ਰ ਦੇ ਪਿਆਰੇ ਹਨ ਜਿਨ੍ਹਾਂ ਨੇ ਦਵੈਤ ਦਾ ਨਾਸ਼ ਕਰ ਦਿਤਾ, ਜਿਨ੍ਹਾਂ ਨੇ ਵੈਰ ਵਿਰੋਧ ਛੱਡ ਦਿਤੇ, ਜਿਨ੍ਹਾਂ ਨੇ ਗੁਰੂ ਨਾਨਕ ਦੀ ਬਾਣੀ ਨੂੰ ਕਮਾ ਲਿਆ ਤੇ ਜਿਨ੍ਹਾਂ ਦਾ ਸੰਗ ਕਰਕੇ ਬਜਰ ਪਾਪ ਕਮਾਉਣ ਵਾਲੇ ਪਾਪੀ ਵੀ ਤਰ ਗਏ ਤੇ ਇਹੋ ਜਿਹੇ ਸਾਧੂਆਂ ਦੀ ਸੰਗਤ, ਮਹਿਮਾ ਆਪ ਨੂੰ ਦੱਸ ਰਹੇ ਹਾਂ।

***ਧਾਰਨਾ – ਸੁਣਿਓ ਮੇਰੇ ਮੀਤਾ,***
***ਮਹਿਮਾ ਸਾਧੂਆਂ ਦੇ ਸੰਗ ਦੀ –2, 2.***
***ਸਾਧੂਆਂ ਦੇ ਸੰਗ ਦੀ, ਮਹਿਮਾ – 2, 2.***
***ਸੁਣਿਓ ਮੇਰੇ ਮੀਤਾ, ਮਹਿਮਾ,..........।***

***ਪਿੰਗਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ॥***
***ਪੰਨਾ – 809***

ਪਿੰਗਲਾ ਹੋਇਆ ਹੋਇਆ, ਲੱਤਾਂ ਵਿਚ ਬੱਲ ਨਹੀਂ ਹੈ, ਬੰਦਾ ਦੁਰਮਤਿ ਵਿਚ ਫਸਿਆ ਹੋਇਆ ਹੈ, ਐਸਾ ਬੰਦਾ ਵੀ ਪਰਬਤ ਪਾਰ ਕਰ ਜਾਇਆ ਕਰਦਾ ਹੈ ਅਤੇ ਛੱਜੂ ਵਾਗੂੰ ਮਹਾਂ ਮੂਰਖ ਵੀ ਚਤਰ ਬਣ ਜਾਂਦਾ ਹੈ।

***ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ॥***
***ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ॥***
***ਪੰਨਾ – 809***

ਐਸੇ ਸੰਤਾਂ ਦੀ ਸੰਗਤ ਦਾ ਜੋ ਫਲ ਹੋਇਆ ਕਰਦਾ ਹੈ, ਹੇ ਮੇਰੇ ਪਿਆਰੇ ਮਿਤਰੋ! ਤੁਸੀਂ ਧਿਆਨ ਨਾਲ ਸਰਵਣ ਕਰੋ। ਮਹਾਤਮਾ ਦੀ ਸੰਗਤ ਦਾ ਕੀ ਫਲ ਹੁੰਦਾ ਹੈ? ਜਿਸਨੇ ਬੰਦਗੀ ਕਰਕੇ ਆਪਣੇ ਅੰਦਰੋਂ ਦ੍ਵੈਤ ਖਤਮ ਕੀਤੀ ਹੁੰਦੀ ਹੈ, ਜਿਧਰ ਵੀ ਦੇਖਦਾ ਹੈ, ਵਾਹਿਗੁਰੂ ਹੀ ਦੇਖਦਾ ਹੈ ਅਤੇ ਉਹਦੀ ਕੀਤੀ ਹੋਈ ਸੰਗਤ ਵਿਨਾਸ਼ ਨਹੀਂ ਕਰਿਆ ਕਰਦੀ, ਸਗੋਂ ਨਾਲ ਨਿਭਿਆ ਕਰਦੀ ਹੈ। ਜਿਹੜੀ ਦੂਜੀ ਸੰਗਤ ਹੁੰਦੀ ਹੈ ਉਹ ਵਿਨਾਸ਼ ਕਰ ਦਿਆ ਕਰਦੀ ਹੈ, ਉਸ ਸੰਗਤ ਨਾਲ ਨਾਸ਼ ਹੋ ਜਾਇਆ ਕਰਦਾ ਹੈ।

***ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥***
***ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥***
***ਪੰਨਾ – 1371***

***ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ॥***
***ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ॥***
***ਪੰਨਾ – 1369***

ਜਿਸ ਦੀ ਸੰਗਤ ਵਿਨਾਸ਼ਕਾਰੀ ਹੋਵੇ ਉਹ ਤਾਂ ਭੁਲ ਕੇ ਵੀ ਨਾ ਕਰੋ ਕਿਉਂਕਿ ਫੇਰ ਔਖਾ ਹੋਣਾ ਪੈਂਦਾ ਹੈ –

***ਧਾਰਨਾ – ਲੇਖਾ ਪੈ ਜਾਊ ਦਰਗਾਹ ਵਿਚ ਦੇਣਾ,***
***ਸਾਕਤਾਂ ਦਾ ਸੰਗ ਨਾ ਕਰੀਂ –2, 2.***

***ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ॥***
***ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ॥***
***ਪੰਨਾ – 1369***

ਦੋਹਾਂ ਪਾਸਿਆਂ ਦੀ ਸੰਗਤ ਹੈ, ਇਕ ਪਾਸੇ ਉਹ ਹੈ ਜਿਸ ਨੇ ਮਾਇਆ ਦੇ ਨਾਲ ਚਿਤ ਲਾਇਆ ਹੋਇਆ ਹੈ, ਪ੍ਰਮੇਸ਼ਰ ਨੂੰ ਭੁਲਿਆ ਹੋਇਆ ਹੈ, ਪ੍ਰਮੇਸ਼ਰ ਤੋਂ ਬਗੈਰ ਦੁਨੀਆਂ ਨੂੰ ਦੇਖਦਾ ਹੈ, ਨਾਮ ਤੇ ਰੂਪ ਨੂੰ ਦੇਖਦਾ ਹੈ। ਦੂਸਰੀ ਸੰਗਤ ਉਹ ਹੈ ਜਿਸਦੀ ਦ੍ਰਿਸ਼ਟੀ ਦੇ ਵਿਚੋਂ ਦਵੈਤ ਖਤਮ ਹੋ ਗਈ ਹੈ ਤੇ ਕੇਵਲ ਸਤਿ, ਚਿਤ, ਅਨੰਦ ਨੂੰ ਸੱਚ ਦੇਖਦਾ ਹੈ ਤੇ ਨਾਮ ਤੇ ਰੂਪ ਨੂੰ ਮਾਇਆ ਦਾ ਛਲਾਵਾ ਜਾਣ ਕੇ, ਉਸ ਦੀ ਤਹਿ ਦੇ ਵਿਚ ਜੋ ਰਮਿਆ ਹੋਇਆ ਪ੍ਰਮੇਸ਼ਰ ਹੈ, ਉਸ ਦੇ ਨਾਲ ਉਸ ਦੀ ਬਿਰਤੀ ਲੱਗਦੀ ਹੈ। ਉਨ੍ਹਾਂ ਦੀ ਸੰਗਤ ਦੀ ਮਹਿਮਾ ਮਹਾਰਾਜ ਦੱਸਦੇ ਹਨ –

***ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ॥***
***ਪੰਨਾ – 809***

ਐ ਮੇਰੇ ਮਿੱਤਰੋ! ਸੁਣੋ ਧਿਆਨ ਦੇ ਨਾਲ ਕਿ ਸਾਧੂ ਦੀ ਸੰਗਤ ਦੀ ਮਹਿਮਾ ਕੀ ਹੁੰਦੀ ਹੈ; ਐਵੇਂ ਨਾ ਸੋਚੋ ਕਿ ਕੁਝ ਨਹੀਂ ਹੁੰਦਾ। ਜਿਹੜੀ ਚੀਜ਼ ਦਾ ਨਾਮ ਹੈ, ਉਹ ਹੁੰਦੀ ਵੀ ਹੈ। ਜੇ ਸਾਕਤ ਦਾ ਨਾਮ ਹੈ ਤਾਂ ਸਾਕਤ ਵੀ ਹੈਗੇ; ਨਾਸਤਕ ਵੀ ਹੈਗੇ, ਮਨਮੁਖ ਵੀ ਹੈਗੇ ਤੇ ਬੇਮੁਖ ਵੀ ਹੈਗੇ; ਜੇ ਗੁਰਮੁਖ ਦਾ ਨਾਮ ਹੈ ਤਾਂ ਗੁਰਮੁਖ ਵੀ ਹੈਗੇ। ਸੋ ਐਸੇ ਗੁਰਮੁਖ ਦੀ ਜੇ ਸੰਗਤ ਮਿਲ ਜਾਏ –

***ਮੈਲ ਖੋਈ ਕੋਟ ਅਘ ਹਰੇ..........॥ ਪੰਨਾ – 809***

ਕਰੋੜਾਂ ਪਾਪਾਂ ਦਾ ਨਾਸ਼ ਹੋ ਜਾਂਦਾ ਹੈ ਤੇ ਅੰਤਸ਼ਕਰਣ ਦੀ ਮੈਲ ਉਤਰ ਜਾਂਦੀ ਹੈ –

***ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥***
***ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥***
***ਪੰਨਾ – 651***

ਅੰਤਸ਼ਕਰਣ ਐਸਾ ਮੈਲਾ ਹੈ ਕਿ ਕੋਹਲੂ ਦੀ ਲੀਰ ਵਾਂਗ, ਜਿਹੜੀ ਉੱਜਲ ਹੀ ਨਹੀਂ ਹੋ ਸਕਦੀ, ਜੇਕਰ ਐਸਾ ਅੰਤਸ਼ਕਰਣ ਗੰਦਾ ਹੈ, ਉਹ ਵੀ ਨਿਰਮਲ ਹੋ ਜਾਂਦਾ ਹੈ। ਜਦੋਂ ਨਿਰਮਲ ਹੋ ਜਾਂਦਾ ਹੈ ਤਾਂ ਫੇਰ ਕੀ ਹੁੰਦਾ ਹੈ –

***ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ॥***
***ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ॥***
***ਪੰਨਾ – 1367***

ਮਨ ਦੀ ਮੈਲ ਉਤਰ ਜਾਂਦੀ ਹੈ, ਮਹਾਂਪੁਰਖ ਬਣ ਜਾਂਦਾ ਹੈ। ਕਹਿੰਦੇ, ਐਸੀ ਕੋਈ ਮਿਸਾਲ ਵੀ ਹੈ? ਮਹਾਰਾਜ ਕਹਿੰਦੇ ਹਾਂ, ਮਿਸਾਲਾਂ ਇਕ ਨਹੀਂ, ਕਈ ਹਨ। ਕਿੰਨੇ ਦਿਨਾਂ ਤੋਂ ਅਸੀਂ ਵਿਚਾਰ ਕਰ ਰਹੇ ਹਾਂ, ਗਨਕਾ ਦੀ ਬਾਤ ਕੀਤੀ ਸੀ, ਕਿੰਨਾ ਮੈਲਾ ਸੀ ਉਸ ਦਾ ਆਚਰਨ, ਕਿੰਨੀ ਮੈਲੀ ਸੀ, ਵੇਸ਼ਵਾ ਸੀ–

***ਗਨਿਕਾ ਪਾਪਣਿ ਹੋਇ ਕੈ ਪਾਪਾਂ ਦਾ ਗਲਿ ਹਾਰੁ ਪਰੋਤਾ॥***
***ਭਾਈ ਗੁਰਦਾਸ ਜੀ, ਵਾਰ 10/21***

ਅਜਾਮਲ ਦੀ ਗੱਲ ਕੀਤੀ–

***ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥***
***ਪੰਨਾ – 632***

*ਪਤਿਤ ਅਜਾਮਲੁ ਪਾਪ ਕਰਿ ਜਾਇ ਕਲਾਵਤਣੀ ਦੇ ਰਹਿਆ॥*
*ਭਾਈ ਗੁਰਦਾਸ ਜੀ, ਵਾਰ 10/20*

ਉਸਨੂੰ ਸਾਰਾ ਜਗ ਜਾਣਦਾ ਸੀ, ਸਾਰਾ ਸੰਸਾਰ ਉਸ ਤੋਂ ਨਫਰਤ ਕਰਦਾ ਸੀ। ਉਹ ਐਸਾ ਪਾਪੀ ਸੀ, ਅੱਧੇ ਸ੍ਵਾਸ ਦੇ ਅੰਦਰ ਉਸਦਾ ਧਿਆਨ ਪ੍ਰਮੇਸ਼ਰ ਵੱਲ ਚਲਾ ਗਿਆ ਤੇ ਉਤਮ ਗਤੀ ਨੂੰ ਪ੍ਰਾਪਤ ਹੋ ਗਿਆ।

*ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ॥*
*ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ॥*
*ਪੰਨਾ - 902*

ਐਸੇ ਪ੍ਰਮੇਸ਼ਰ ਦੇ ਨਾਮ ਦੀ ਬਰਕਤ, ਸੰਤਾਂ ਦੀ ਸੰਗਤ 'ਚੋਂ ਪ੍ਰਾਪਤ ਹੋਇਆ ਕਰਦੀ ਹੈ ਕਿਉਂਕਿ ਉਥੇ ਨਾਮ ਦੀ ਹੀ ਗੱਲ ਚਲਦੀ ਹੈ -

*ਓਥੈ ਅੰਮ੍ਰਿਤੁ ਵੰਡੀਐ ਸੁਖੀਆ ਹਰਿ ਕਰਣੇ॥*
*ਪੰਨਾ - 320*

ਉਥੇ ਬ੍ਰਹਮ ਗਿਆਨ ਰੂਪੀ ਅੰਮ੍ਰਿਤ ਦੀ ਦਾਤ ਵੰਡੀ ਜਾਂਦੀ ਹੈ, ਆਤਮ ਵਿਚਾਰ ਰੂਪੀ ਅੰਮ੍ਰਿਤ ਉਥੇ ਵੰਡਿਆ ਜਾਂਦਾ ਹੈ। ਅੰਮ੍ਰਿਤ ਉਸ ਨੂੰ ਕਹਿੰਦੇ ਹਨ ਜਿਸ ਚੀਜ਼ ਦੀ ਮ੍ਰਿਤੂ ਨਾ ਹੋਵੇ। ਐਸੇ ਪਦ ਦੀ ਪ੍ਰਾਪਤੀ ਹੋ ਜਾਵੇ ਕਿ ਦੁਬਾਰਾ ਨਾ ਮਰਨਾ ਪਵੇ, ਉਸ ਨੂੰ ਆਤਮ ਗਿਆਨ ਕਹਿੰਦੇ ਹਨ। ਉਥੇ ਸਾਰੇ ਦੁਖਾਂ ਤੋਂ ਬਰੀ ਹੋ ਕੇ ਸੁਖੀ ਹੋ ਜਾਂਦਾ ਹੈ।

*ਜਮ ਕੈ ਪੰਥਿ ਨ ਪਾਈਅਹਿ ਫਿਰਿ ਨਾਹੀ ਮਰਣੇ॥*
*ਪੰਨਾ - 320*

ਜਮਾਂ ਦਾ ਰਾਹ ਦੂਰ ਰਹਿ ਗਿਆ, ਮੌਤ ਖਤਮ ਹੋ ਗਈ, ਕਾਲ ਦੇ ਮੰਡਲ ਤੋਂ ਉਪਰ ਲੰਘ ਗਿਆ।

*ਜਿਸ ਨੋ ਆਇਆ ਪ੍ਰੇਮ ਰਸੁ ਤਿਸੈ ਹੀ ਜਰਣੇ॥*
*ਪੰਨਾ - 320*

ਜਿਸ ਨੂੰ ਇਹ ਬ੍ਰਹਮ ਗਿਆਨ ਦਾ, ਪ੍ਰੇਮ ਦਾ ਰਸ ਆ ਗਿਆ, ਉਹ ਜਰ ਸਕਦਾ ਹੈ, ਕੇਵਲ ਉਸ ਨੂੰ ਹੀ ਇਸ ਅਵਸਥਾ ਦਾ ਪਤਾ ਹੋਇਆ ਕਰਦਾ ਹੈ।

*ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ॥*
*ਪੰਨਾ - 320*

ਉਨ੍ਹਾਂ ਦੀ ਬਾਣੀ ਹਿਰਦੇ ਨੂੰ ਸ਼ਾਂਤੀ ਦਿੰਦੀ ਚਲੀ ਜਾਂਦੀ ਹੈ, ਅੰਮ੍ਰਿਤ ਦੇ ਝਰਨੇ ਚਲਦੇ ਹਨ।

*ਪੇਖਿ ਦਰਸਨੁ ਨਾਨਕੁ ਜੀਵਿਆ ਮਨ ਅੰਦਰਿ ਧਰਣੇ॥*
*ਪੰਨਾ - 320*

ਐਸੀ ਮਿਸਾਲ ਬਾਰੇ ਗੁਰੂ ਮਹਾਰਾਜ ਜੀ ਨੇ ਬਾਣੀ ਵਿਚ ਦੋ ਥਾਂ ਜ਼ਿਕਰ ਕੀਤਾ ਹੈ। ਕਹਿੰਦੇ ਹਨ-

*ਰੇ ਚਿਤ ਚੇਤਿ ਚੇਤ ਅਚੇਤ॥*
*ਕਾਹੇ ਨ ਬਾਲਮੀਕਹਿ ਦੇਖ॥ ਪੰਨਾ - 1124*

ਬਾਲਮੀਕ ਨੂੰ ਤਾਂ ਦੇਖ ਲੈ, ਕਿਡਾ ਵੱਡਾ ਪਾਪੀ ਸੀ, ਉਸ ਦਾ ਵੀ ਉਧਾਰ ਹੋ ਗਿਆ।

*ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ॥*
*ਪੰਨਾ - 1124*

ਜਾਤ ਕਿਹੋ ਜਿਹੀ ਸੀ ਤੇ ਕਰਮ ਕਿਹੋ ਜਿਹੇ ਸਨ, ਕਿੱਡੀ ਵੱਡੀ ਪਦਵੀ ਨੂੰ ਪ੍ਰਾਪਤ ਹੋ ਗਿਆ, ਸਾਰੇ ਸ਼੍ਰੋਮਣੀ ਭਗਤਾਂ ਵਿਚੋਂ, ਅਨੁਭਵੀ ਮਹਾਂਪੁਰਸ਼ਾਂ ਵਿਚ ਗਿਣਿਆ ਗਿਆ ਜਿਸ ਦੇ ਬਾਰੇ ਭਾਈ ਗੁਰਦਾਸ ਜੀ ਇਸ ਤਰ੍ਹਾਂ ਹੋਰ ਖੋਲ ਕੇ ਫੁਰਮਾਉਂਦੇ ਹਨ -

*ਧਾਰਨਾ - ਵਾਟੇ ਮਾਣਸ ਮਾਰਦਾ, ਬਾਲਮੀਕ ਬਟਵਾਰਾ- 2, 2.*

ਵਾਟ ਕਹਿੰਦੇ ਹਨ ਰਸਤੇ ਨੂੰ; ਰਸਤੇ ਵਿਚ ਬੈਠ ਜਾਂਦਾ ਸੀ ਤੇ ਬੰਦੇ ਮਾਰ ਦਿੰਦਾ ਸੀ। ਜਦੋਂ ਜੁਆਨ ਹੋ ਗਿਆ, ਮਾਤਾ ਨੂੰ ਕਹਿਣ ਲੱਗਿਆ, ਮਾਤਾ ਮੈਂ ਹੁਣ ਜੁਆਨ ਹੋ ਗਿਆ, ਕੋਈ ਮਿਹਨਤ ਮਜ਼ਦੂਰੀ ਕਰਿਆ ਕਰਾਂ। ਕਹਿਣ ਲੱਗੀ, ਮਿਹਨਤ, ਮਜ਼ਦੂਰੀ ਕਾਹਦੇ ਲਈ ਕਰਨੀ ਹੈ? ਮੈਂ ਤੈਨੂੰ ਇਹੋ ਜਿਹਾ ਕੰਮ ਦੱਸਾਂਗੀ ਕਿ ਮਿਹਨਤ ਥੋੜ੍ਹੀ ਜਿਹੀ, ਨਫਾ ਬਹੁਤ ਜ਼ਿਆਦਾ ਹੈ। ਕਹਿਣ ਲੱਗਿਆ, "ਦੱਸੋ ਮਾਤਾ ਜੀ।" "ਇਸ ਤਰ੍ਹਾਂ ਕਰਿਆ ਕਰ, ਕੁਹਾੜਾ ਮਜ਼ਬੂਤ ਬਣਾ ਲੈ, ਚੁਰਸਤੇ ਤੇ ਬੈਠਾ ਰਿਹਾ ਕਰ, ਜਦੋਂ ਕੋਈ ਆਦਮੀ ਆਇਆ, ਦੇਖਿਆ ਕਿ ਪੈਸੇ ਵਾਲਾ ਹੈ, ਕੁਹਾੜਾ ਗਲ ਤੇ ਮਾਰਿਆ ਤੇ ਮਾਰ ਦਿਤਾ ਤੇ ਫੇਰ ਉਸ ਨੂੰ ਲੁਟ ਲਿਆ ਕਰ। ਨਦੀ ਕੋਲ ਦੀ ਚਲਦੀ ਹੈ, ਲੱਤ ਤੋਂ ਖਿਚ ਕੇ ਨਦੀ ਵਿਚ ਸੁੱਟ ਦਿਆ ਕਰ, ਤੇ ਇਸ ਤਰ੍ਹਾਂ ਮੁਰਦਾ ਵੀ ਗਾਇਬ ਹੋ ਜਾਇਆ ਕਰੇਗਾ।" ਮਾਂ ਮੱਤ ਦਿੰਦੀ ਹੈ, ਪੁਠੀ ਮੱਤ ਦਿੰਦੀ ਹੈ ਕਿਉਂਕਿ ਮਾਂ ਨੂੰ ਪਤਾ ਨਹੀਂ ਹੈ ਕਿ -

*ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥*
*ਬਿਧਵਾ ਕਸ ਨ ਭਈ ਮਹਤਾਰੀ॥ ਪੰਨਾ - 328*

ਜਿਸ ਮਾਤਾ ਦਾ ਪੁੱਤਰ ਨਾਮ ਨਹੀਂ ਜਪਦਾ ਤੇ ਸੰਸਾਰ ਨੂੰ ਦੁਖ ਦਿੰਦਾ ਹੈ, ਉਹ ਮਾਤਾ ਤਾਂ ਵਿਧਵਾ ਹੋ ਜਾਣੀ ਚਾਹੀਦੀ ਹੈ -

*ਜਿਹ ਨਰ ਰਾਮ ਭਗਤਿ ਨਹਿ ਸਾਧੀ॥*
*ਜਨਮਤ ਕਸ ਨ ਮੁਓ ਅਪਰਾਧੀ॥ ਪੰਨਾ - 328*

ਜਿਸ ਨੇ ਰਾਮ ਦੀ ਭਗਤੀ ਨਹੀਂ ਸਾਧੀ, ਵਾਹਿਗੁਰੂ ਦਾ ਭਜਨ ਨਹੀਂ ਕੀਤਾ, ਉਹ ਤਾਂ ਜੰਮਦਾ ਹੀ ਮਰ ਜਾਂਦਾ ਤਾਂ ਚੰਗਾ ਸੀ, ਘੱਟੋ ਘੱਟ ਪਾਪ ਤਾਂ ਨਾ ਬੀਜਦਾ। ਮਾਂ ਨੇ ਐਸੀ ਪੁਠੀ ਮਤ ਦੇ ਦਿਤੀ। ਦੂਜੀਆਂ ਮਾਤਾਵਾਂ, ਜਿਵੇਂ ਧ੍ਰੂ ਦੀ ਮਾਤਾ, ਗੋਪੀ ਚੰਦ ਦੀ ਮਾਤਾ, ਫਰੀਦ ਦੀ ਮਾਤਾ, ਪ੍ਰਹਿਲਾਦ ਦੀ ਮਾਤਾ, ਜਿਹਨਾਂ ਨੇ ਆਪਣੇ ਪੁੱਤਰਾਂ ਨੂੰ ਉਪਦੇਸ਼ ਦੇ ਕੇ ਪ੍ਰਮੇਸ਼ਰ ਦੀ ਭਗਤੀ ਵੱਲ ਲਾਇਆ, ਉਹ ਮਾਤਾਵਾਂ ਧੰਨ ਹਨ ਜਿਨ੍ਹਾਂ ਦੇ ਪੁੱਤਰ ਪ੍ਰਮੇਸ਼ਰ ਦਾ ਨਾਮ ਜਪਦੇ ਹਨ -

*ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥*
*ਪੰਨਾ - 488*

ਬਾਲਮੀਕ ਦੀ ਮਾਤਾ ਨੇ ਖੋਟੀ ਮੱਤ ਦੇ ਦਿਤੀ, ਪਹਿਲੇ ਦਿਨ ਹੀ ਜਾ ਕੇ ਬੰਦਾ ਮਾਰ ਦਿਤਾ ਤੇ ਉਸ ਦੇ ਕੋਲੋਂ ਦੋ ਪੈਸੇ ਨਿਕਲੇ। ਉਦਾਸ ਹੋ ਗਿਆ ਕਿ ਬੰਦਾ ਵੀ ਮਾਰਿਆ,

ਪਾਪ ਵੀ ਕੀਤਾ ਤੇ ਪੈਸੇ ਜੇਬ 'ਚੋਂ ਦੋ ਹੀ ਨਿਕਲੇ। ਮਾਂ ਕੋਲ ਆ ਗਿਆ, ਕਹਿੰਦਾ, ਮਾਤਾ! ਤੂੰ ਮੈਨੂੰ ਬੜੇ ਪੁਠੇ ਕੰਮ ਲਾਇਆ ਹੈ। ਕਹਿਣ ਲੱਗੀ, ਤੂੰ ਤਾਂ ਇਸ ਤਰ੍ਹਾਂ ਡਰਨ ਲੱਗ ਪਿਆ ਜਿਸ ਤਰ੍ਹਾਂ ਬੁਜਦਿਲ ਡਰਿਆ ਕਰਦੇ ਹਨ। ਉਸ ਤੋਂ ਦੋ ਪੈਸੇ ਲਏ, ਮੱਛਲੀ ਬਜ਼ਾਰ ਗਈ ਤੇ ਛੋਟੀਆਂ ਮੱਛੀਆਂ ਖਰੀਦ ਲਿਆਈ ਤੇ ਮੱਛੀਆਂ ਦਾ ਭਾਂਡਾ ਭਰ ਲਿਆਈ। ਕਹਿਣ ਲੱਗੀ, ਦੇਖ, ਤੂੰ ਤਾਂ ਦੋ ਪੈਸੇ ਕਾਰਨ ਇਕ ਮਾਰਿਆ ਸੀ, ਇਸ ਨੇ ਦੇਖ ਕਿੰਨੇ ਮਾਰੇ ਹਨ। ਆ ਕੇ ਦੇਖ ਲੈ, ਸੌ ਤੋਂ ਵੀ ਉਪਰ ਹੋਣੀਆਂ ਹਨ। ਇਸ ਤਰ੍ਹਾਂ ਪੁਠੀ ਮੱਤ ਦੇ ਕੇ ਮਾਂ ਨੇ ਇਸ ਨੂੰ ਕੰਮ ਤੇ ਲਾ ਦਿਤਾ।

***ਵਾਟੈ ਮਾਣਸ ਮਾਰਦਾ ਬੈਠਾ ਬਾਲਮੀਕ ਬਟਵਾੜਾ।***
***ਭਾਈ ਗੁਰਦਾਸ ਜੀ, ਵਾਰ 10/19***

ਇਕ ਦਿਨ ਮਹਾਤਮਾ ਆ ਗਏ ਜਿਨ੍ਹਾਂ ਵਿਚ ਵਸਿਸ਼ਟ ਜੀ ਤੇ ਵਿਸ਼ਵਾਮਿੱਤਰ ਜੀ ਵੀ ਸਨ ਅਤੇ ਜਮਦਗਨ ਆਦਿ ਵੀ ਸਨ। ਇਨ੍ਹਾਂ ਨੂੰ ਦੇਖ ਕੇ ਇਸ ਨੇ ਖਿਆਲ ਕੀਤਾ ਕਿ ਅੱਜ ਤਾਂ ਬਹੁਤ ਆ ਗਏ ਪਰ ਦੇਖਦਾ ਕੀ ਹੈ ਕਿ ਚੇਹਰੇ ਲਾਲ ਸੁਰਖ ਪਏ ਹਨ ਤੇ ਇਨ੍ਹਾਂ ਨੇ ਧਨ ਮਾਸ ਵਿਚ, ਪੱਟਾਂ ਵਿਚ ਲੁਕੋਇਆ ਹੋਣਾ ਹੈ ਕਿਉਂਕਿ ਉਨ੍ਹਾਂ ਦਿਨਾਂ ਵਿਚ ਹੀਰੇ ਤੇ ਲਾਲ, ਮਾਸ ਵਿਚ ਸਿਵਾ ਲੈਂਦੇ ਸੀ, ਤਾਂ ਜੰਗਲ ਦੇ ਰਸਤਿਆਂ ਤੇ ਤੁਰਿਆ ਕਰਦੇ ਸਨ ਪਰ ਰਸਤੇ ਬੜੇ ਖਰਾਬ ਸਨ, ਲੁੱਟੇ ਜਾਇਆ ਕਰਦੇ ਸਨ। ਕਹਿਣ ਲਗਿਆ ਇਨ੍ਹਾਂ ਦੇ ਸਰੀਰ ਵਿਚੋਂ ਬਹੁਤ ਕੁਝ ਨਿਕਲੇਗਾ, ਚੇਹਰੇ ਲਾਲ ਸੁਰਖ ਪਏ ਨੇ, ਦੱਗ ਦੱਗ ਕਰ ਰਹੇ ਨੇ ਤੇ ਮਸਤਕ ਦੇ ਵਿਚ ਧਨ ਦੀ ਨਿਸ਼ਾਨੀ ਨਜ਼ਰ ਆ ਰਹੀ ਹੈ ਕਿਉਂਕਿ ਮਸਤਕ ਖਿੜੇ ਪਏ ਹਨ। ਉਸ ਵੇਲੇ ਉਸ ਨੇ ਉਨ੍ਹਾਂ ਨੂੰ ਮਾਰਨ ਦਾ ਇਰਾਦਾ ਕਰ ਲਿਆ, ਲੇਕਿਨ ਪੂਰਨ ਮਹਾਤਮਾ ਦੇ ਦਰਸ਼ਨ ਹੋ ਗਏ, ਬ੍ਰਹਮਗਿਆਨੀ ਮਹਾਂਪੁਰਸ਼ਾਂ ਦੇ ਦਰਸ਼ਨ ਹੋ ਗਏ ਤੇ ਜਦੋਂ ਉਹ ਸਾਹਮਣੇ ਆ ਗਏ, ਦ੍ਰਿਸ਼ਟੀ ਕੀਤੀ, ਉਸ ਵੇਲੇ ਹੱਥ ਨਹੀਂ ਉਪਰ ਉਠਦਾ–

***ਪੂਰਾ ਸਤਿਗੁਰੁ ਭੇਟਿਆ ਮਨ ਵਿਚਿ ਹੋਆ ਖਿੰਜੋ ਤਾੜਾ।***
***ਭਾਈ ਗੁਰਦਾਸ ਜੀ, ਵਾਰ 10/19***

ਅੱਜ ਪਹਿਲੀ ਵਾਰੀ ਖਿੰਜੋਤਾੜਾ ਹੋਣ ਲਗਿਆ ਕਿ ਇਹ ਤਾਂ ਮਾੜੀ ਗੱਲ ਹੈ, ਐਵੇਂ ਮੈਂ ਬੰਦੇ ਮਾਰੀ ਜਾ ਰਿਹਾ ਹਾਂ। ਜੇ ਇਨ੍ਹਾਂ ਪਾਸੋਂ ਕੁਝ ਨਾ ਨਿਕਲਿਆ, ਐਵੇਂ ਛੇ ਸੱਤ ਬੰਦੇ ਮਾਰੇ ਜਾਣਗੇ। ਅੱਜ ਪਹਿਲੇ ਦਿਨ ਮਨ ਦੇ ਅੰਦਰ ਕੁਝ ਸੋਚ ਫੁਰੀ। ਫੇਰ ਕੁਹਾੜਾ ਲੈ ਕੇ ਮਾਰਨ ਲੱਗਿਆ ਪਰ ਬਾਹਾਂ ਸਾਥ ਨਹੀਂ ਦਿੰਦੀਆਂ, ਹੱਥ ਨਹੀਂ ਉਠਦਾ –

***ਮਾਰਨ ਨੋ ਲੋਚੈ ਘਣਾ ਕਢਿ ਨ ਹੰਘੈ ਹਥੁ ਉਘਾੜਾ।***
***ਭਾਈ ਗੁਰਦਾਸ ਜੀ, ਵਾਰ 10/19***

ਹੱਥ ਉਠਦਾ ਹੀ ਨਹੀਂ, ਹੈਰਾਨ ਹੋ ਗਿਆ ਕਿ ਅੱਜ ਇਹ ਬੰਦੇ ਕਿਹੋ ਜਿਹੇ ਆਏ ਹਨ ਤੇ ਮੇਰਾ ਦਿਲ ਇਨ੍ਹਾਂ ਨੂੰ ਦੇਖ ਕੇ ਕਿਉਂ ਡਰ ਰਿਹਾ ਹੈ? ਅੱਜ ਮੇਰੇ ਵਿਚ ਉਹ ਹੌਂਸਲਾ ਤੇ ਜਾਹਲਪੁਣਾ ਕਿਉਂ ਨਹੀਂ ਹੈ? ਕਿਉਂਕਿ ਉਸ ਨੇ ਪੂਰਨ ਪੁਰਖਾਂ ਦੇ ਦਰਸ਼ਨ ਕਰ ਲਏ। ਪੂਰੇ ਪੁਰਸ਼ਾਂ ਦੇ ਦਰਸ਼ਨ ਦਾ ਫਲ ਇਹ ਹੁੰਦਾ ਹੈ ਕਿ ਉਹ ਅੰਦਰਲੀ ਮੈਲ ਧੋ ਦਿੰਦੇ ਹਨ; ਜਿਥੇ ਪਾਪ ਦੇ ਭੰਡਾਰ ਲੱਗੇ ਹੁੰਦੇ ਹਨ, ਪਾਪ ਨੱਠਣੇ ਸ਼ੁਰੂ ਹੋ ਜਾਂਦੇ ਹਨ। ਗੁਰੂ ਘਰ ਦੇ ਅੰਦਰ ਐਸੀਆਂ ਅਨੇਕਾਂ ਮਿਸਾਲਾਂ ਹਨ।

ਗੁਰੂ ਨਾਨਕ ਪਾਤਸ਼ਾਹ ਕਿੰਨੀਆਂ ਥਾਵਾਂ ਤੇ ਗਏ। ਭੂਮੀਏ ਦੇ ਪਾਸ ਗਏ, ਉਹ ਚੋਰ ਸੀ; ਸੱਜਣ ਠੱਗ ਦੇ ਪਾਸ ਗਏ, ਉਹ ਡਾਕੇ ਮਾਰਦਾ ਸੀ ਤੇ ਬੰਦੇ ਮਾਰ ਦਿੰਦਾ ਸੀ; ਕੌਡੇ ਰਾਖਸ਼ ਦੇ ਪਾਸ ਗਏ ਤਾਂ ਕੌਡਾ ਦੇਖ ਕੇ ਹੈਰਾਨ ਹੋ ਗਿਆ, ਇਕ ਪਾਸੇ ਮਰਦਾਨੇ ਨੂੰ ਖਾਣ ਦੀ ਤਿਆਰੀ ਕਰ ਰਿਹੈ, ਦੂਜੇ ਪਾਸੇ ਗੁਰੂ ਨਾਨਕ ਨੂੰ ਦੇਖ ਕੇ ਕੰਬ ਗਿਆ, ਅੰਦਰ ਕੋਈ ਪ੍ਰਕਾਸ਼ ਆ ਗਿਆ, ਚਰਨਾਂ ਤੇ ਢਹਿ ਪਿਆ। ਇਸੇ ਤਰ੍ਹਾਂ ਦੇ ਨਾਲ ਬਾਲਮੀਕ ਨੂੰ ਹੋਇਆ, ਮਹਾਤਮਾ ਕਹਿਣ ਲੱਗੇ, ਕੀ ਗੱਲ! ਤੂੰ ਮਾਰਦਾ ਨਹੀਂ ਸਾਨੂੰ? ਤੂੰ ਤਾਂ ਸਭ ਨੂੰ ਮਾਰ ਦਿੰਦਾ ਹੈਂ। ਕਹਿਣ ਲੱਗਾ ਅੱਜ ਮੈਨੂੰ ਪਤਾ ਨਹੀਂ ਕੀ ਹੋ ਗਿਆ, ਅੱਜ ਮੇਰੇ ਵਿਚ ਜੋਸ਼ ਨਹੀਂ ਆ ਰਿਹਾ।

***ਸਤਿਗੁਰ ਮਨੂਆ ਰਾਖਿ ਹੋਇ ਨ ਆਵੈ ਉਛੋਹਾੜਾ।***
***ਭਾਈ ਗੁਰਦਾਸ ਜੀ, ਵਾਰ 10/19***

ਕਹਿਣ ਲਗਿਆ ਮੇਰਾ ਜੋਸ਼ ਖਤਮ ਹੋ ਗਿਆ ਹੈ। ਮਹਾਤਮਾ ਕਹਿਣ ਲੱਗੇ, "ਇਹ ਤਾਂ ਦੱਸ ਤੂੰ ਇਹੋ ਜਿਹੇ ਮਾੜੇ ਕੰਮ ਕਿਉਂ ਕਰਦਾ ਹੈਂ?" ਕਹਿਣ ਲੱਗਾ, ਮੇਰਾ ਰੋਜ਼ਗਾਰ ਹੈ। ਰੋਜ਼ਗਾਰ ਭਾਵੇਂ ਮਾੜਾ ਹੋਵੇ ਭਾਵੇਂ ਚੰਗਾ ਹੋਵੇ, ਉਸਦੇ ਕਰਨ ਵਿਚ ਕੋਈ ਦੋਸ਼ ਨਹੀਂ ਹੋਇਆ ਕਰਦਾ।

***ਅਉਗਣੁ ਸਭ ਪਰਗਾਸਿਅਨੁ ਰੋਜਗਾਰੁ ਹੈ ਏਹੁ ਆਸਾੜਾ।***
***ਭਾਈ ਗੁਰਦਾਸ ਜੀ, ਵਾਰ 10/19***

ਕਹਿਣ ਲੱਗਾ ਕਿ ਮਹਾਰਾਜ ਇਹ ਤਾਂ ਸਾਡਾ ਰੋਜ਼ਗਾਰ ਹੈ, ਬੰਦੇ ਮਾਰ ਕੇ, ਤਾਂ ਰੋਟੀ ਖਾਂਦੇ ਹਾਂ। ਮਹਾਤਮਾ ਕਹਿਣ ਲੱਗੇ, ਬਾਲਮੀਕ! ਜਿਹੜੇ ਤੂੰ ਇਹ ਖੋਟੇ ਕਰਮ ਕਰਦਾ ਹੈਂ, ਇਹੋ ਜਿਹੇ ਕਰਮ ਬੀਜ ਰਿਹਾ ਹੈਂ, ਇਹ ਫੇਰ ਤੈਨੂੰ ਵੱਢਣੇ ਪੈਣੇ ਹਨ। ਫੇਰ ਤੂੰ ਔਖਾ ਹੋਵੇਂਗਾ। ਇਹ ਸਾਰੇ ਕਰਮਾਂ ਨੇ ਤੈਨੂੰ ਫਲ ਦੇਣਾ ਹੈ ਜੋ ਤੈਨੂੰ ਭੁਗਤਣਾ ਪੈਣਾ ਹੈ –

***ਧਾਰਨਾ – ਫਲ ਦਿਤਿਆਂ ਬਾਝ ਨਾ ਜਾਣਾ,***
***ਤੇਰਿਆਂ ਕਰਮਾਂ ਨੇ ਬੰਦਿਆ –2, 2.***

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥***
***ਪੰਨਾ – 433***

ਮਹਾਤਮਾ ਕਹਿਣ ਲੱਗੇ, "ਬਾਲਮੀਕ! ਤੂੰ ਬੜਾ ਡਾਹਢਾ ਹੈਂ, ਬੰਦਿਆਂ ਨੂੰ ਮਾਰੀ ਜਾ ਰਿਹਾ ਹੈਂ। ਤੈਨੂੰ ਪਤਾ ਨਹੀਂ ਇਸ ਸੰਸਾਰ ਦੇ ਪਿਛੇ ਇਕ ਐਸੀ ਸ਼ਕਤੀ ਹੈ ਜਿਸ ਨੂੰ ਕੋਈ ਰਾਮ ਕਹਿੰਦਾ ਹੈ, ਕੋਈ ਗੋਬਿੰਦ ਕਹਿੰਦਾ ਹੈ, ਉਸ ਸ਼ਕਤੀ ਦਾ ਐਸਾ ਇੰਤਜ਼ਾਮ ਹੈ ਕਿ ਕੋਈ ਵੀ ਕੀਤਾ ਹੋਇਆ ਕਰਮ ਖਾਲੀ ਨਹੀਂ ਜਾਂਦਾ; ਲਿਖਿਆ ਜਾਂਦਾ ਹੈ, ਕਰਮ ਬਣ ਜਾਂਦਾ ਹੈ। ਕਈ ਕਿਸਮ ਦੇ ਕਰਮ ਹੁੰਦੇ ਹਨ – ਜਿਹੜੇ ਅਸੀਂ ਹੁਣ ਭੁਗਤ ਰਹੇ ਹਾਂ ਇਨ੍ਹਾਂ ਨੂੰ ਪ੍ਰਾਲਬਧ ਕਰਮ ਕਹਿੰਦੇ ਹਨ। ਜਦੋਂ ਸੰਸਾਰ ਤੇ

ਅਸੀਂ ਆਏ ਹਾਂ ਉਸ ਵੇਲੇ ਇਹ ਕਰਮ ਸਾਡੇ ਨਾਲ ਲਿਖ ਦਿਤੇ ਗਏ ਕਿ ਇਸ ਨੇ ਐਨੇ ਭੋਗਣੇ ਹਨ। ਭਾਵੇਂ ਸਾਧੂ ਸੰਤ ਹੈ, ਭਾਵੇਂ ਈਸ਼ਵਰ ਕੋਟੀ ਦਾ ਹੈ, ਭਾਵੇਂ ਪਾਪ ਕਰਨ ਵਾਲਾ ਹੈ, ਸਾਰਿਆਂ ਨੂੰ ਇਹ ਕਰਮ ਜ਼ਰੂਰ ਹੀ ਭੋਗਣੇ ਪੈਂਦੇ ਹਨ। ਇਹ ਕਰਮ ਈਸ਼ਵਰ ਕੋਟੀ ਦੇ ਪੁਰਸ਼ਾਂ ਨੂੰ ਵੀ ਭੋਗਣੇ ਪਏ। ਦੂਸਰੇ ਕਰਮ ਉਹ ਹੁੰਦੇ ਹਨ ਜਿਹੜੇ ਅਸੀਂ ਅਰਬਾਂ ਸਾਲ ਪਹਿਲੇ ਕੀਤੇ ਹੋਏ ਹਨ, ਉਹ ਭੰਡਾਰ ਵਿਚ ਪਏ ਹਨ, ਉਨ੍ਹਾਂ ਨੂੰ ਸੰਚਿਤ ਕਰਮ ਆਖਦੇ ਹਨ। ਤੀਸਰੇ ਕਰਮ ਉਹ ਹਨ ਜਿਹੜੇ ਅਸੀਂ ਹੁਣ ਕਰ ਰਹੇ ਹਾਂ, ਰੋਜ਼ ਦੀ ਰੋਜ਼ ਕਰ ਰਹੇ ਹਾਂ। ਇਨ੍ਹਾਂ ਵਿਚੋਂ ਕੁਝ ਦਾ ਫਲ ਤਾਂ ਨਾਲ ਦੀ ਨਾਲ ਮਿਲੀ ਜਾਂਦਾ ਹੈ, ਕੁਝ ਐਸੇ ਨੇ ਜਿਹੜੇ ਦੂਜਿਆਂ ਨਾਲ ਸੰਬੰਧ ਰੱਖਦੇ ਹਨ। ਉਸ ਦਾ ਫਲ ਉਸ ਵੇਲੇ ਮਿਲੇਗਾ ਜਦੋਂ ਦੁਬਾਰਾ ਸੰਯੋਗ ਦੇ ਨਾਲ ਫੇਰ ਇਕੱਠੇ ਹੋਵਾਂਗੇ, ਭਾਵੇਂ ਜਾਨਵਰ ਬਣ ਜਾਈਏ, ਉਹ ਮਨੁੱਖ ਬਣ ਜਾਵੇ। ਜਾਨਵਰ ਮਾਰਿਆ ਹੈ ਤਾਂ ਉਹ ਮਨੁੱਖ ਬਣੇਗਾ ਜਦੋਂ ਵਾਰੀ ਆਵੇਗੀ, ਅਤੇ ਫੇਰ ਉਹ ਜਾਨਵਰ ਬਣੇ ਹੋਏ ਤੋਂ ਬਦਲਾ ਲਵੇਗਾ। ਇਹ ਕਰਮ ਦਾ ਬਦਲਾ ਜਾਂਦਾ ਨਹੀਂ।

ਇਕ ਵਾਰੀ ਸੰਤ ਬਾਬਾ ਸਾਹਿਬ ਸਿੰਘ ਜੀ ਊਨੇ ਵਾਲੇ, ਜੋ ਰਾੜੇ ਸਾਹਿਬ ਦੀ ਸੰਪਰਦਾਇ ਵਿਚੋਂ ਸਤਵੀਂ ਥਾਂ ਤੇ ਹਨ, ਆਪ ਸਾਹਨੇਵਾਲ ਆਏ ਹੋਏ ਸਨ। ਉਥੇ ਸਰਦਾਰ ਸੁਧ ਸਿੰਘ ਜੀ ਵੀ ਦਰਸ਼ਨ ਕਰਨ ਆਏ ਸਨ। ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸੀ, ਉਸ ਵੇਲੇ ਸਿੰਘ ਮੱਲਾਂ ਮਾਰ ਰਹੇ ਸੀ ਤੇ ਇਨ੍ਹਾਂ ਨੇ ਵੀ ਕਾਫੀ ਦੂਰ ਤੱਕ ਇਲਾਕਾ ਰੋਕਿਆ ਹੋਇਆ ਸੀ। ਇਹ ਹਾਥੀ ਤੇ ਬੈਠ ਕੇ ਬਾਬਾ ਜੀ ਦੇ ਦਰਸ਼ਨ ਕਰਨ ਆਇਆ। ਬਾਬਾ ਜੀ ਨੇ ਦੇਖਿਆ ਕਿ ਸੁਧ ਸਿੰਘ ਆ ਰਿਹਾ ਹੈ, ਸਾਰੀ ਗੱਲ ਵਿਚਾਰ ਲਈ। ਜਦੋਂ ਆ ਕੇ ਦਰਸ਼ਨ ਕਰਕੇ, ਮੱਥਾ ਟੇਕ ਕੇ ਬੈਠ ਗਿਆ ਤਾਂ ਬਾਬਾ ਜੀ ਨੇ ਪੁਛਿਆ ਕਿ ਇਹ ਹਾਥੀ ਤੁਹਾਡਾ ਹੈ? ਕਹਿਣ ਲਗਾ, "ਹਾਂ ਜੀ।" ਬਾਬਾ ਜੀ ਕਹਿਣ ਲੱਗੇ, "ਇਹਦੇ ਉੱਤੇ ਨਾ ਚੜ੍ਹਿਆ ਕਰ ਭਾਈ।" "ਮਹਾਰਾਜ ਕੀ ਗੱਲ ਹੈ?" "ਤੂੰ ਨਹੀਂ ਜਾਣਦਾ, ਅਸੀਂ ਜਾਣਦੇ ਹਾਂ। ਇਹ ਪਿਛਲੇ ਜਨਮ ਦਾ ਤੇਰਾ ਦੁਸ਼ਮਣ ਹੈ ਅਤੇ ਇਹ ਤੈਨੂੰ ਮਾਰਨ ਨੂੰ ਫਿਰਦਾ ਹੈ, ਹੁਣ ਵੀ ਇਹਦੇ ਮਨ ਵਿਚ ਵਿਚਾਰ ਚਲ ਰਹੀ ਹੈ ਕਿ ਮੈਂ ਇਸ ਨੂੰ ਕਦੋਂ ਮਾਰਾਂ। ਤੂੰ ਸਾਡਾ ਬਚਨ ਮੰਨ ਲੈ, ਇੰਨਾ ਹੀ ਬਹੁਤ ਹੈ।" "ਮਹਾਰਾਜ! ਕਿਰਪਾ ਕਰਕੇ ਦੱਸ ਤਾਂ ਦਿਓ ਕਿ ਇਹਦੀ ਦੁਸ਼ਮਣੀ ਮੇਰੇ ਨਾਲ ਕਿਉਂ ਹੈ?" ਕਹਿਣ ਲੱਗੇ ਧਿਆਨ ਨਾਲ ਸੁਣ, ਜਦੋਂ ਦਸਵੇਂ ਪਾਤਸ਼ਾਹ ਜੀ ਨੂੰ, ਮੁਗਲ ਫੌਜਾਂ ਨੇ ਅਨੰਦਪੁਰ ਸਾਹਿਬ ਵਿਖੇ ਘੇਰਿਆ, ਉਸ ਵੇਲੇ ਤੂੰ ਵੀ ਵਿਚ ਸੀ। ਤੇਰੀ ਗਲਤੀ ਇਹ ਸੀ ਕਿ ਬੇਦਾਵਾ ਦੇਣ ਵਾਲੇ ਸਿੰਘਾਂ ਨਾਲ ਰਲ ਕੇ ਤੂੰ ਵੀ ਬੇਦਾਵੇ ਉਤੇ ਦਸਤਖਤ ਕਰ ਦਿਤੇ। ਤੂੰ ਉਸ ਵੇਲੇ ਮਾਝੇ ਦਾ ਰਹਿਣ ਵਾਲਾ ਸੀ। ਉਸ ਤੋਂ ਬਾਅਦ ਤੂੰ ਭਾਈ ਮਹਾਂ ਸਿੰਘ ਦੇ ਨਾਲ ਰਲ ਕੇ ਖਿਦਰਾਣੇ ਦੀ ਢਾਬ ਤੇ ਸ਼ਹੀਦੀ ਪ੍ਰਾਪਤ ਕੀਤੀ। ਗੁਰੂ ਦਸ਼ਮੇਸ਼ ਪਾਤਸ਼ਾਹ ਨੇ ਤੈਨੂੰ ਪੰਜ ਹਜ਼ਾਰੀ ਦਾ ਵਰ ਦਿਤਾ ਸੀ। ਸੋ ਹੁਣ ਸੁਖ ਭੋਗਣ ਵਾਸਤੇ ਤੈਨੂੰ ਸਰਦਾਰੀ ਪ੍ਰਾਪਤ ਹੋਈ ਹੈ। ਇਹ ਜਿਹੜਾ ਹਾਥੀ ਹੈ ਇਹ ਤੇਰਾ ਨੌਕਰ ਸੀ; ਇਸ ਨੇ ਚੋਰੀ ਕਰ ਲਈ, ਤੂੰ ਇਸ ਨੂੰ ਬਹੁਤ ਕੁੱਟਿਆ ਅਤੇ ਕੁੱਟਣ ਕਰਕੇ ਇਹ ਮਰ ਗਿਆ। ਹੁਣ ਤੂੰ ਸੋਚ ਲੈ, ਇਸ ਨੂੰ ਕਿਧਰੇ ਬਾਹਰ ਭੇਜ ਦੇ, ਕਿਤੇ ਜੰਗਲ ਵਿਚ ਛੱਡ ਦੇ; ਹੋ ਸਕਦਾ ਹੈ ਤੇਰਾ ਕਰਮ ਟਲ ਜਾਵੇ। ਬਾਬਾ ਜੀ ਦੀਵਾਨ ਦੀ ਸਮਾਪਤੀ ਪਿਛੋਂ ਉਠ ਕੇ ਚਲੇ ਗਏ ਤੇ ਹੁਣ ਇਹ ਹਾਥੀ ਤੇ ਨਹੀਂ ਬੈਠਦਾ। ਜਿਹੜੇ ਨਾਲ ਅੰਗ ਰਖਿਅਕ ਸਨ, ਕਹਿਣ ਲੱਗੇ, ਸਰਦਾਰ ਜੀ! ਸੰਤ ਤਾਂ ਐਵੇਂ ਗੱਲਾਂ ਮਾਰ ਦਿਆ ਕਰਦੇ ਹਨ, ਐਵੇਂ ਕਹਿ ਦਿੰਦੇ ਹਨ, ਇਸ ਗੱਲ ਦਾ ਕੋਈ ਸਬੂਤ ਤਾਂ ਹੈ ਨਹੀਂ, ਜੇ ਹਾਥੀ ਨੇ ਤੁਹਾਨੂੰ ਮਾਰਨਾ ਹੁੰਦਾ ਤਾਂ ਹੁਣ ਤੱਕ ਮਾਰ ਦਿੰਦਾ ਅਤੇ ਜੇ ਇਸ ਨੇ ਤੁਹਾਨੂੰ ਮਾਰਨਾ ਹੀ ਸੀ ਤਾਂ ਪਹਿਲਾਂ ਵੀ ਮਾਰ ਸਕਦਾ ਸੀ। ਉਨ੍ਹਾਂ ਨੇ ਬਹਿਕਾਅ ਦਿਤਾ। ਇਹ ਸੰਤਾਂ ਦੇ ਬਚਨਾਂ ਤੋਂ ਫਿਰ ਗਿਆ। ਨਤੀਜਾ ਕੀ ਹੋਇਆ, ਜਦੋਂ ਦੋ ਕੁ ਮਹੀਨੇ ਬਾਅਦ ਸੰਗਤ ਊਨੇ ਸਾਹਿਬ ਗਈ, ਬਾਬਾ ਜੀ ਨੇ ਪਹਿਲਾ ਹੀ ਸਵਾਲ ਕੀਤਾ ਤੇ ਪੁੱਛਣ ਲੱਗੇ, "ਸਰਦਾਰ ਸੁਧ ਸਿੰਘ ਦਾ ਕੀ ਹਾਲ ਹੈ?" ਸੰਗਤ ਨੇ ਦੱਸਿਆ, "ਮਹਾਰਾਜ! ਵੀਹ ਕੁ ਦਿਨ ਹੋ ਗਏ, ਉਸ ਨੂੰ ਹਾਥੀ ਨੇ ਮਾਰ ਦਿਤਾ।" ਬਾਬਾ ਜੀ ਚੁਪ ਕਰ ਗਏ, ਕਹਿੰਦੇ ਭਾਈ! ਗੁਰਮੁਖ ਨੇ ਸਾਡਾ ਬਚਨ ਨਾ ਮੰਨਿਆ; ਸਾਨੂੰ ਪਤਾ ਸੀ ਕਿ ਇਹ ਬਦਲਾ ਲੈਣ ਆਇਆ ਹੋਇਆ ਹੈ।

ਸੋ ਇਹ ਜੋ ਬੀਜੇ ਹੋਏ ਕਰਮ ਹਨ ਉਹ ਐਵੇਂ ਨਹੀਂ ਜਾਇਆ ਕਰਦੇ। ਇਹ ਇਕ ਐਸਾ ਬੀਜ ਹੈ, ਜਿਸਨੂੰ ਆਦਮੀ ਭੁਲੇਖੇ ਨਾਲ ਬੀਜਦਾ ਹੈ ਤੇ ਇਹ ਅੱਗੇ ਤੋਂ ਅੱਗੇ ਤੁਰਦਾ ਰਹਿੰਦਾ ਹੈ, ਜਦ ਤਕ ਇਹਦੇ ਕਰਮਾਂ ਦਾ ਨਾਸ਼ ਨਹੀਂ ਹੁੰਦਾ, ਓਨੀ ਦੇਰ ਤੱਕ ਇਸ ਨੂੰ ਸ਼ਾਂਤ ਪਦਵੀ ਪ੍ਰਾਪਤ ਨਹੀਂ ਹੁੰਦੀ। ਕਈ ਪ੍ਰੇਮੀ ਇਹ ਸੋਚਦੇ ਹਨ ਕਿ ਜਿਹੜਾ ਕਰਮ ਹੈ, ਉਸ ਨੂੰ ਕੱਟਿਆ ਜਾ ਸਕਦਾ ਹੈ ਜਾਂ ਨਹੀਂ। ਮਹਾਰਾਜ ਦਾ ਫੁਰਮਾਨ ਹੈ –

***ਗੁਰ ਕਾ ਸਬਦੁ ਕਾਟੈ ਕੋਟਿ ਕਰਮ॥ ਪੰਨਾ – 1195***

ਜਿਸ ਨੂੰ ਨਾਮ ਕਹਿੰਦੇ ਹਨ, ਗਿਆਨ ਕਹਿੰਦੇ ਹਨ, ਜਦੋਂ ਆਤਮ ਗਿਆਨ ਹੋ ਜਾਂਦਾ ਹੈ, ਆਤਮ ਸਥਿਤੀ 'ਚ ਚਲਿਆ ਜਾਂਦਾ ਹੈ, ਉਸ ਵੇਲੇ ਸਰੀਰ ਵਿਚ ਕੁਛ ਨਹੀਂ ਰਹਿੰਦਾ। ਜਿਹੜਾ ਮੈਂ ਬਣਿਆ ਹੋਇਆ ਹੈ ਅਤੇ ਮੈਂ ਭਾਵਨਾ ਦੇ ਨਾਲ ਜੀਵ ਬਣਿਆ ਹੋਇਆ ਸੀ, ਉਹ ਜਦੋਂ ਜੀਵ ਦਾ ਹੀ ਨਾਸ਼ ਹੋ ਗਿਆ, ਫੇਰ ਉਹ ਪ੍ਰਮੇਸ਼ਰ ਵਿਚ ਲੀਨ ਹੋ ਗਿਆ

***ਜਿਉ ਜਲ ਮਹਿ ਜਲੁ ਆਇ ਖਟਾਨਾ॥***
***ਤਿਉ ਜੋਤੀ ਸੰਗਿ ਜੋਤਿ ਸਮਾਨਾ॥ ਪੰਨਾ – 278***

ਤੇ ਉਸ ਵੇਲੇ ਜਿੰਨੇ ਵੀ ਕਰਮ ਹੁੰਦੇ ਹਨ ਉਹ ਭਸਮ ਹੋ ਜਾਇਆ ਕਰਦੇ ਹਨ। ਯੋਗ ਵਾਲੇ ਇਹ ਆਖਦੇ ਹਨ ਕਿ ਜਦੋਂ ਤ੍ਰਿਕੁਟੀ ਦੇ ਉਤੋਂ ਬਿਰਤੀ ਲੰਘ ਜਾਵੇ, ਉਸ ਵੇਲੇ ਵਿਵੇਕ ਮੰਡਲ ਵਿਚ ਜਦੋਂ ਬਿਰਤੀ ਜਾਂਦੀ ਹੈ ਉਥੇ ਐਨਾ ਸੇਕ ਹੁੰਦਾ ਹੈ ਕਿ ਕਰਮਾਂ ਦਾ ਜਿੰਨਾ ਵੀ ਬੀਜ ਹੁੰਦਾ ਹੈ ਉਹ ਸਾਰਾ ਹੀ ਸੜ ਜਾਂਦਾ ਹੈ। ਉਸ ਵੇਲੇ ਕਰਮ ਨਾਸ਼ ਹੋ ਜਾਂਦੇ ਹਨ। ਪਰ ਕੇਵਲ ਬ੍ਰਹਮਗਿਆਨੀ ਦੇ ਕਰਮ ਨਾਸ਼ ਹੁੰਦੇ ਨੇ, ਸੰਸਾਰੀ ਦੇ ਨਹੀਂ ਹੋਇਆ ਕਰਦੇ।

LLLLLL

***'ਚਲਦਾ'***

# The Celestial Song
# ਗੁਰੂ ਗੋਬਿੰਦ ਗੀਤ

*ਮੂਲ ਲੇਖਕ - ਡਾ. ਸਵਾਮੀ ਰਾਮ ਜੀ*
*ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ*

## ਜੀਵਨ ਖੇਡ

*ਪੂਰਬ ਤੋਂ ਉਦੈ ਹੁੰਦਾ ਹੈ ਸੂਰਜ*
*ਪੂਰਬ ਤੋਂ ਹੀ ਪ੍ਰਗਟੇ ਮਹਾਂਪੁਰਖ*
*ਇਹ ਧਰਤੀ ਹੈ ਅਧਿਆਤਮਵਾਦੀ ਵੀਰਾਂ ਦੀ।*
*ਸੱਚੇ ਸੁੱਚੇ ਪੀਰ ਫਕੀਰਾਂ ਦੀ।*
*ਭਾਰਤ ਦੀ ਕੋਖ ਨੇ ਜਨਮੇ*
*ਅਨਮੋਲ ਸਾਧੂ ਸੰਤ*
*ਪੰਜਾਬ ਦੇ ਇਕ ਸੂਰਜ ਨੇ ਪਰਦਾਨਿਆ*
*ਸਤਿ ਦਾ ਮੰਤ।*
*ਸ੍ਰੀ ਗੁਰੂ ਨਾਨਕ ਨਾਮ ਸੀ ਉਸ ਸਤਿ ਦੇ ਸੂਰਜ ਦਾ।*
*ਪੰਜਾਬ ਹੀ ਨਹੀਂ, ਉਹ ਸੂਰਜ ਸੀ ਸਾਰੇ ਸੰਸਾਰ ਦਾ।*
*ਹਨ੍ਹੇਰਾ ਮਿਟ ਗਿਆ ਸੀ ਸਾਰੇ ਵਿਸ਼ਵ ਦਾ,*
*ਪ੍ਰਮੇਸ਼ਰ ਨੇ ਆਪ ਧਾਰਿਆ ਸੀ ਰੂਪ ਰੱਬ ਦਾ।*
*ਸਤਿ ਦਾ, ਆਤਮ ਮਾਰਗ ਦਾ ਰਾਹ ਦੱਸਣ ਆਇਆ ਸੀ,*
*ਉਹ ਧੁਰ ਤੋਂ ਅਨੇਕ ਬਖਸ਼ਸ਼ਾਂ ਲੈ ਕੇ ਆਇਆ ਸੀ।*
*ਚੰਗਾ ਘਰ, ਰਿਜ਼ਕ, ਪਤਨੀ, ਪਰਵਾਨਿਆ,*
*ਗ੍ਰਹਿਸਤ ਦਾ ਜੀਵਨ ਸੀ ਉਸ ਮਾਣਿਆ।*
*ਬਖਸ਼ੇ ਸੀ ਰੱਬ ਨੇ ਦੋ ਸੋਹਣੇ ਲਾਲ*
*ਪਰ ਮਨ ਸਦਾ ਰਹਿੰਦਾ ਸੀ ਪ੍ਰਭੂ ਚਰਨਾਂ ਦੇ ਨਾਲ*
*ਆਤਮਕ ਅਨੰਦ ਅੰਦਰ ਸਦਾ ਵਿਚਰਦੇ*
*ਮਨੁੱਖਤਾ ਦਾ ਭਲਾ ਸੀ ਸਦਾ ਚਿਤਵਦੇ*
*ਸੇਵਾ ਪ੍ਰੇਮ ਦਾ ਰਾਹ ਸੀ ਨਾਨਕ ਪਾਤਸ਼ਾਹ ਦਾ*
*ਮਨੁਖੀ ਜਾਗ੍ਰਤੀ ਲਿਆਣਾ ਆਦਰਸ਼ ਆਪ ਦਾ*
*ਲੋਕਾਈ ਆਖਦੀ ਨਾਨਕ ਅਮੀਰ ਗਰੀਬ ਦਾ,*
*ਨਿਸ਼ਕਾਮਤਾ ਉਸ ਦੀ ਨੇ ਵਿਨ੍ਹਿਆ ਹਿਰਦਾ ਸਰਬ ਦਾ।*
*ਵਿਸ਼ਵ ਤੇ ਛਾ ਗਿਆ ਸੀ ਸਾਰੇ ਤੇ ਨਾ ਕੋਈ ਥਾਂ ਖਾਲੀ,*
*ਸੁਚੱਜੀ ਜੁਗਤ ਉਸ ਦੀ ਸੰਦੇਸ਼ ਅਤੀ ਪ੍ਰਭਾਵਸ਼ਾਲੀ*
*ਇਕੱਠਾ ਕਰ, ਲੋਕਾਂ ਨੂੰ ਮੋਹਿਆ ਉਸ ਨੇ*
*ਸਭ ਨੂੰ ਸਾਂਝੀਵਾਲ ਬਣਾਇਆ ਉਸ ਨੇ*
*ਸਤਿ ਦੇ ਰਾਖੇ ਬਣੇ ਸੇਵਕ, ਸਿੱਖ*
*ਗੁਰੂ ਦਾ ਸ਼ਬਦ ਕਮਾਉਣ ਗੁਰੂ ਦੇ ਸਿੱਖ।*
*ਨਾਨਕ ਦੀ ਜੋਤ ਦਸਾਂ ਵਿਚ ਹੋਈ ਪ੍ਰਕਾਸ਼ਮਾਨ।*
*ਦਸਵੀ ਜੋਤ ਸੀ, ਗੁਰੂ ਗੋਬਿੰਦ ਵਿਚ ਵਿਦਮਾਨ।*
*ਪੂਰਨ ਗਿਆਨਵਾਨ ਪੂਰਨ ਜੋਤ ਨਾਨਕ ਦੀ ਸੀ,*
*ਆਪ ਸਤਿ ਸੀ ਧਰਮ ਉਸ ਦਾ ਸਤਿ ਸੀ।*
*ਧਰਮ ਦਾ ਕੀਤਾ ਉਥਾਨ ਉਪਯੋਗੀ ਬਣਾਇਆ*
*ਧਰਮ ਨਾਨਕ ਨੇ ਜੋ ਦਿਤਾ ਪੂਰਨ ਕਰ ਵਿਖਾਇਆ।*
*ਸ਼ਾਂਤੀ ਨਾਲ ਮਿਲ ਜੁਲ ਕੇ ਰਹਿਣ ਦਾ ਦਿਤਾ ਆਦੇਸ਼,*
*ਪ੍ਰੇਮ, ਸੇਵਾ, ਕੁਰਬਾਨੀ ਦਾ ਦਿਤਾ ਗੁਰਾਂ ਨੇ ਸੰਦੇਸ਼।*
*ਏਕੋ ਦੇਖੋ, ਦੂਸਰਾ ਨਾ ਕੋਈ ਜਾਣੋ,*
*ਰੰਗ ਰੂਪ ਦਾ ਭੇਦ ਭਾਵ ਨਾ ਕੋਈ ਪਛਾਣੋ।*
*ਆਪਣੀ ਸੁਤੰਤਰਤਾ, ਆਨ ਬਾਨ ਸੀ ਨਹੀਂ ਅਧੂਰੀ,*
*ਲੋਕ ਜੀਵਨ ਗਿਆਨ ਚਾਨਣੀ ਵੀ ਸੀ ਪੂਰੀ।*
*ਸੁਚੇਤ ਕੀਤਾ, ਜਦੋਂ ਧਰਮ ਲੱਗੇ ਹੋਣ ਮਲੀਨ*
*ਸਚਿਆਂ ਨੂੰ ਬੀੜਾ ਚੁਕਣ ਲਈ ਕੀਤਾ ਪ੍ਰਬੀਨ।*
*ਸੱਚੇ ਨੂੰ ਸਦਾ ਹੀ ਮਿਲਦੀ ਹੈ ਸ਼ਕਤੀ।*
*ਜਿਹੜੀ ਸਦਾ ਹੀ ਪ੍ਰਮਾਤਮਾ ਦੇਂਵਦਾ ਨਾਲ ਭਗਤੀ।*
*ਸਿੱਖ ਸਦਾ ਹੀ ਨਿਸ਼ਕਾਮ ਸੇਵਾ ਕਰਦੇ ਰਹੇ*
*ਤਾਂ ਜੋ ਧਰਮ ਸਦਾ ਹੀ ਅਟੱਲ ਅਮਰ ਰਹੇ*
*ਸੱਚ ਸਦਾ ਰਹੇ ਕਾਇਮ ਬੁਰਿਆਈ ਨਾ ਆਵੇ ਨੇੜੇ*
*ਸਿੱਖ ਸਦਾ ਹੀ ਰਹਿਣ ਗੁਣਵਾਨ, ਪਾਪ ਮਤ ਨਾ ਫੇੜੇ।*
*ਸਿੱਖ ਸਦਾ ਹੀ ਰਹਿੰਦੇ ਸੁਚੇਤ ਦੇਖਦੇ ਸਮਾਂ*
*ਰਹਿੰਦੇ ਸਦਾ ਤਿਆਰ, ਲਾਲ ਜਾਏ ਮਾਂ।*
*ਕਰਨ ਇਹ ਮੁਕਾਬਲਾ ਕਿਸੇ ਵੀ ਚਨੌਤੀ ਦਾ*
*ਜਦੋਂ ਹੁੰਦਾ ਕਿਤੋਂ ਵੀ ਖਤਰਾ ਮੂਲਾਂ ਦਾ।*
*ਲਗਦਾ ਸੇਕ ਹਰੇਕ ਘੜੀ ਤੇ ਦੇਂਵਦੇ ਪਹਿਰਾ*
*ਦੇਸ਼ ਤੇ ਬਣੀ ਔਖੀ ਘੜੀ, ਨਾ ਕੋਈ ਸਹਿੰਦਾ।*
*ਔਖੇ ਸੌਖੇ ਸਮੇਂ ਸਾਰੇ ਕਟਦੇ ਰਹੇ, ਝਲਦੇ ਰਹੇ,*
*ਸਾਰੇ ਮੁੜ ਮੁੜ ਆ, ਰਾਹ ਦਿਖਾਉਂਦੇ ਰਹੇ।*
*ਪ੍ਰਾਰਬਧ ਹੈ ਮਨੁੱਖ ਦੇ ਆਪਣੇ ਹੱਥ*
*ਨਹੀਂ ਬਣਦੀ ਕਿਸਮਤ ਹਵਾ ਤੇ ਮਿੱਟੀ ਦੇ ਹੱਥ*
*ਸਤਿ ਤੋਂ ਹੁੰਦਾ ਹੈ ਪੈਦਾ ਗੁਰੂ, ਮਹਾਂਪੁਰਖ*
*ਦਿੰਦਾ ਹੈ ਜੀਵਨ ਤੇ ਪਹਿਰਾ ਯੁੱਗ ਪੁਰਸ਼।*
*ਸਾਨੂੰ ਦਿੰਦਾ ਹੈ ਸਬਕ ਕਰ ਨੇਕ ਕਰਮ*
*ਪ੍ਰਭ ਜੀ ਨਾਲ ਪ੍ਰੇਮ ਤੇ ਵੈਰਾਗ ਤੇਰਾ ਸੱਚਾ ਧਰਮ*
*ਇਕੋ ਹੈ ਪਸਰ ਰਿਹਾ ਨਹੀਂ ਦੂਸਰਾ ਹੋਰ ਜ਼ਹੂਰ,*
*ਅਸੀਂ ਪੁੱਤ ਸੂਰਜ ਦੇ, ਉਸ ਦਾ ਹੀ ਸਭ ਨੂਰ।*
*ਹਰੇਕ ਨੇ ਸ਼ੁਭ ਕਰਮ ਕਰਣੇ, ਇਹੋ ਸੱਚਾ ਧਰਮ,*
*ਰੱਬ ਨੂੰ ਅਰਪਣਾ ਤੇ ਲੱਭਣਾ, ਨਹੀਂ ਕਰਨੇ ਕੁਕਰਮ।*

*ਜੀਵਨ ਖੇਡ ਸਾਰੀ ਦਾਤਾ ਖਿਡਾਉਂਦਾ ਹੈ,*
*ਅਸੀਂ ਉਸ ਨੂੰ ਸਮਰਪਿਤ ਜੋ*
*ਲਿਖੀ ਵਿਧਾਤਾ ਸਾਡੀ ਝੋਲੀ ਪਾਉਂਦਾ ਹੈ।*
*ਉਹ ਆਪ ਹੀ ਚਲਾਵੇ ਖੇਡ ਸਾਰੀ,*
*ਅਸੀਂ ਖੇਡ ਖੇਡਦੇ ਹਾਂ ਥੋੜ੍ਹੀ ਦੇਰ ਲਈ*
*ਸਾਡੇ ਜੀਵਨ ਹਨ ਥੋੜ੍ਹੇ ਚਿਰ ਦੀ ਅਮਾਨਤ*
*ਧੁੰਦਲੇ ਪਰਛਾਵੇਂ ਅਤੀਤ, ਹੁਣ ਤੇ ਕਿਆਮਤ*
*ਬੁਝਾਰਤ ਹੈ ਆਉਣ ਵਾਲਾ ਭਵਿੱਖ*
*ਸਤਿ ਸਦਾ ਹੀ ਚਮਕਦਾ ਪੈਂਦਾ ਦਿਖ।*
*ਜੀਵਨ ਖੇਡ ਅਵੱਸ਼ ਪੈਂਦੀ ਹੈ ਮੱਧਮ*
*ਅਟੱਲ ਹੈ ਸਮੇਂ ਵਿਚ ਬੰਨਿਆ ਨਿਯਮ।*

ਨਾਸ਼ਵਾਨ ਹੈ ਕੇਵਲ ਅਵਿਨਾਸ਼ ਦਾ ਅੰਗ
ਅਟੱਲ ਹੈ ਵਸਦਾ ਜੀਵਨ ਇਸ ਸੰਗ।
ਆਉਂਦਾ ਰਹਿੰਦਾ ਤੇ ਜਾਂਦਾ ਹੈ ਨਾਲ
ਕੇਵਲ ਵਾਹਿਗੁਰੂ ਹੈ ਸਥਿਰ ਅਕਾਲ।
ਬਾਕੀ ਹੈ ਸਭ ਕੁਝ ਵਾਦ ਵਿਵਾਦ ਅੰਦਰ
ਸੱਚ ਸਦੀਵ ਵਸਦਾ ਵਿਚ ਜੀਵਨ ਮੰਦਰ
ਅਸੀਂ ਕਰਦੇ ਹਾਂ ਪ੍ਰਨਾਮ ਸਦਾ ਬ੍ਰਹਮਾ ਨੂੰ
ਜੋ ਸਤਿ ਦਾ ਸਰੋਤ ਵਸਦਾ ਸਾਡੇ ਹੀ ਅੰਦਰ
ਬਖਸ਼ਦਾ ਹੈ ਸਾਨੂੰ ਧਰਮ ਦੀ ਸ਼ੁਧਤਾ
ਦੇਂਦਾ ਹੈ ਨੌਕਰ/ਮਾਲਕ ਦੀ ਬੁੱਧਤਾ।
ਇਸ ਤਾਣ ਦੀ ਬਣਾ ਲੈਂਦੇ ਹਾਂ
ਅਸੀਂ ਆਫਤ ਵੀ ਸ਼ਾਂਤੀ ਵੀ।

ਜੀਵਨ ਦਾ ਦ੍ਰਿਸ਼ ਹੈ ਲੰਮੇਰਾ ਤੇ ਕਈ ਭਾਂਤ ਦਾ
ਵਿਧਾਤਾ ਦੇ ਅਸਚਰਜ ਵੇਖਣ ਨੂੰ ਮਨੁੱਖ ਤਾਂਘਦਾ।
ਜੀਵਨ ਦੇ ਕੌਤਕ ਨੂੰ ਹਰ ਕੋਈ ਨਿਹਾਰਦਾ,
ਵੱਖ ਵੱਖ ਦਾਤਾਂ ਨੂੰ ਜੀਵਨ ਵਿਚ ਪਿਆਰਦਾ।
ਮਨੁੱਖ ਵੇਖਦਾ ਹੈ ਉਚੀਆਂ ਪਰੰਪਰਾਵਾਂ
ਬੀਰਤਾ ਦੇ ਨਾਲ ਚਮਕਦੀਆਂ ਗਥਾਵਾਂ
ਸੁਹਿਰਦ ਸੋਹਣੇ ਚਮਕਦੇ ਚਿਹਰੇ ਲਾਲੋ ਲਾਲ।
ਦਸਦੇ ਹਨ ਸਾਨੂੰ ਮਨੁੱਖਤਾ ਦਾ ਪੂਰਾ ਹਾਲ।
ਪਰ ਉਤਮ ਕੋਟਨ ਮੇਂ ਹੈ ਕੋਈ ਕੋਈ
ਬਲੀ ਧਰਮ ਵਾਲਾ ਉਸ ਜਿਹਾ ਨਾ ਹੋਰ ਕੋਈ
ਇਹ ਹੋਏ ਗੁਰੂ ਗੋਬਿੰਦ ਸਿੰਘ ਜੀ ਪਿਆਰੇ,
ਨਮਸਕਾਰ ਕਰਦੇ ਸਭ ਜਾਣ ਬਲਿਹਾਰੇ।
ਘੱਲੇ ਸਨ ਉਹ ਵਾਹਿਗੁਰੂ ਨੇ ਆਪ
ਧਰਮ ਚਲਾਉਣ ਨੂੰ ਭੇਜੇ ਸਨ ਉਹ ਥਾਪ।
ਮਨੁੱਖਤਾ ਨੂੰ ਰਾਹ ਦਿਖਾਉਣ ਆਪ ਆਏ ਸਨ
ਪ੍ਰਮਾਤਮ ਘਰ ਦਾ ਰਾਹ ਦਿਖਾਉਣ ਆਏ ਸਨ।
ਭਾਰਤ ਵੰਸ਼ ਦੀ ਸ਼ਾਨ ਵਧਾਉਣ ਆਏ ਸਨ
ਵਿਧਾਤਾ ਦੀ ਮਿਹਰ ਵੰਡਣ ਆਏ ਸਨ।

ਹੇ ਗੋਬਿੰਦ ਰੂਪ, ਗੁਰੂ ਗੋਬਿੰਦ ਸਿੰਘ ਜੀਓ
ਹੈ ਸਮਾਂ ਤੇਰੇ ਅੱਗੇ ਸੀਸ ਨਿਵਾਉਣ ਦਾ
ਮਨੁਖਤਾ ਨੂੰ ਤੇਰੇ ਦੱਸੇ ਰਾਹ ਪਾਉਣ ਦਾ
ਕੀ ਨੇ, ਨਫਰਤ ਤੇ ਵੈਰ ਮਿਟਾਉਣ ਦਾ
ਮਾਰਗ ਸਾਫ ਸਪਸ਼ਟ ਕਰ ਦਿਖਾਉਣ ਦਾ
ਨਿਰਮਲ ਨਵਾਂ ਨਰੋਆ ਰਸਤਾ ਬਣਾਉਣ ਦਾ
ਪ੍ਰੇਮ ਪਿਆਰ ਦਾ ਰੱਬੀ ਸੰਦੇਸ਼ ਸੁਣਾਉਣ ਦਾ
ਮਨੁੱਖ ਦੀ ਪਹੁੰਚ ਤੋਂ ਬਾਹਰ ਰਿਹਾ ਸੱਚਾ ਕਰਮ,
ਮੂੰਹ ਮੋੜਦਾ ਰਿਹਾ ਹੈ ਮਨੁੱਖ
ਇਸ ਕਰਕੇ ਵਿਚਰਿਆ ਵਿਚ ਦੁੱਖਾਂ ਦੇ ਖੇਤਰ
ਨਹੀਂ ਸੀ ਇਨ੍ਹਾਂ ਕੋਲ ਦਿਬਜ ਦ੍ਰਿਸ਼ਟੀ ਨੇਤਰ
ਅੰਤ ਅਸੀਂ ਕਰੀਏ ਬੇਨਤੀ, ਦੋਵੇਂ ਕਰ ਜੋੜ
ਛੇਤੀ ਭੇਜੋ ਕੋਈ ਜਗਦੀ ਜੋਤ ਇਸ ਧਰਤੀ ਤੇ ਹੋਰ।
ਖੜ੍ਹੇ ਹਾਂ ਚੌਰਾਹੇ ਕਰਦੇ ਅਸੀਂ ਭਰਾਵਾਂ ਦਾ ਨਿਰਾਦਰ

ਮੰਗਦੇ ਆਪਣੇ ਲਈ ਰੱਬ ਦੀਆਂ ਮਿਹਰਾਂ ਬਰਾਬਰ
ਹੇ! ਗੋਬਿੰਦ ਭਾਰਤ ਦੇ ਪਿਆਰੇ ਲਾਲ
ਸਾਨੂੰ ਦੁਸ਼ਮਣਾਂ ਤੋਂ ਛੁਡਾਉਣ ਵਾਲੇ, ਪ੍ਰਭੂ ਗੋਪਾਲ।
ਭਾਰਤ ਦੀ ਆਨ ਬਾਨ ਬਚਾਉਣ ਵਾਲੇ ਬਾਦਸ਼ਾਹ ਦਰਵੇਸ਼।
ਸਾਨੂੰ ਵੀ ਸੱਚ ਤੇ ਧਰਮ ਦਾ ਦੱਸ ਆਦੇਸ਼।
ਸਵਰਗ ਦੀ ਪਿਲੱਤਣ ਹਟਾ ਦੇ, ਮਿਟਾ ਦੇ
ਕੀਤੇ ਅ-ਕਰਮ ਜੋ ਧਰਮ ਦੇ ਨਾਮ ਹੇਤ
ਸਹੀ ਕਰਮ ਸਿਖਾ ਦੇ, ਧਰਮ ਦੇ ਰਾਹ ਪਾ ਦੇ।
ਕਿਥੇ ਗਈ ਉਹ ਆਰੀਆ ਕੌਮ ਬਹਾਦਰ
ਜਿਸਦੇ ਹਿਰਦੇ ਵਸਦਾ ਸੀ ਕਾਦਰ
ਰਖਦੇ ਸੀ ਧਰਤੀ ਦੀ ਆਨ ਤੇ ਸ਼ਾਨ
ਝੇਲਦੇ ਸੀ ਦੁਖ ਡਾਹਢੇ, ਰਖਦੇ ਸੀ ਮਾਨ।
ਨਹੀਂ ਸਹਿੰਦੇ ਸੀ ਉਂਗਲੀ ਚੁੱਕੀ ਹੋਈ
ਨਹੀਂ ਝਲਦੇ ਸੀ ਠੱਠਾ ਮਖੌਲ, ਉਸ ਦਾ ਕੋਈ
ਉਨ੍ਹਾਂ ਦੇ ਹਿਰਦੇ ਸਨ ਭੈ ਤੋ ਰਹਿਤ
ਜੀਵਨ ਦੀ ਨਹੀਂ ਰਖਦੇ ਸੀ ਕੋਈ ਆਸ
ਪ੍ਰੇਮ ਸ਼ਾਂਤੀ ਤੇ ਸੇਵਾ ਰਖਦੇ ਜੀਵਨ ਦਾ ਅੰਗ।
ਭਾਰਤ ਮਾਂ ਦੀ ਸ਼ਾਨ ਨੂੰ ਹੋਣ ਨਾ ਦਿੰਦੇ ਭੰਗ।
ਇਸ ਲਈ ਚਾਹੀਦੇ ਸਨ ਯੋਧੇ ਤੇ ਬਲੀ ਪੂਰੇ
ਭਾਰਤ ਦੀ ਸ਼ਾਨ ਰਹੀ ਸਦਾ ਹੀ ਸਿਖਰ ਤੇ
ਭਾਰਤ ਪ੍ਰਤੀ ਹੁੰਦਾ ਰਿਹਾ ਸਤਿਕਾਰ ਪੂਰਾ
ਹੁਣ ਕਰੇਗਾ ਕੌਣ ਇਹ ਫਰਜ਼ ਪੂਰਾ?
ਇਹ ਦ੍ਰਿਸ਼ ਸਿਰੇ ਚਾੜ੍ਹੇਗਾ ਕੌਣ?
ਕੌਮ ਦੀ ਸੇਵਾ ਕਰੇਗਾ ਕੌਣ?
ਭਾਰਤ ਮਾਂ ਦੀ ਨਵੀਂ ਤਕਦੀਰ ਲਿਖੇਗਾ ਕੌਣ?
ਲੋੜ ਹੈ ਧਰਮ ਦੇ ਪੂਰੇ ਮਨੁੱਖਾਂ ਦੀ
ਕਰਮਾਂ ਦੇ ਬੰਧਨ ਤੋੜਨ ਵਾਲੇ ਦੀ
ਹਲੂਣੇ ਜਿਹੜਾ ਮਨਾਂ ਨੂੰ ਆ ਕੇ
ਜੀਵਨ ਮਨੋਰਥ ਨੂੰ ਦੱਸੇ ਆ ਕੇ

ਮਨੁੱਖਾਂ ਨੂੰ ਰੱਖਣ ਸਥਿਰ ਆਤਮ ਮਾਰਗ ਤੇ ਸਥਿਰ
ਪੁਰਖਾਂ ਪਿਛਲਿਆਂ ਨੂੰ ਜਾਣਨ ਪਛਾਨਣ ਫਿਰ
ਗਾ ਲੈਣ ਦਿਓ ਖੁਸ਼ੀ ਦੇ ਗੀਤ ਲੋਕਾਂ ਨੂੰ
ਬਣਾ ਲੈਣ ਦਿਓ ਉਨ੍ਹਾਂ ਨੂੰ ਚੜ੍ਹਦੀ ਕਲਾ ਆਪਣੀ
ਬੰਦੇ ਬਹਾਦਰ ਦੇ ਗੀਤ ਗਾਉਣ ਦਿਓ
ਸੱਚਾ ਸੁੱਚਾ ਸੀ ਸਤਿ ਦਾ ਪ੍ਰਤੀਕ ਸੀ ਉਹ
ਗੁਰੂ ਸਾਹਿਬ ਗੋਬਿੰਦ ਦੀ ਸਾਖੀ ਸੁਣਾਉ
ਧਰਮ ਹੇਤ ਜਿਸ ਕੀਤੀ ਇਕੱਠੀ ਲੋਕਾਈ
ਬਾਰ ਬਾਰ ਦੱਸੋ, ਬਾਰ ਬਾਰ ਗਾਉ
ਕਿਤੇ ਭੁੱਲ ਨਾ ਜਾਣਾ, ਵਿਸਰ ਕਦੇ ਨਾ ਜਾਉ।
ਜੋ ਕਿਹਾ ਤੇ ਕੀਤਾ ਸੀ ਦਸ਼ਮੇਸ਼ ਪਿਤਾ ਨੇ,
ਕਰਾਓ ਪਕਾ ਇਹ ਸਬਕ ਸਭਨਾਂ ਨੂੰ
ਪੂਰਾ ਮਿਲੇਗਾ ਗਿਆਨ ਇਸ ਅੰਦਰ
ਅੱਖਾਂ ਖੋਲ੍ਹ ਕੇ ਜਾਣ ਜੋ ਗੁਰੂ ਦੇ ਮੰਦਰ
ਪਕੇ ਹੋ ਕੇ ਚਲਣ ਇਸ ਰਾਹ ਤੇ
ਪੱਕੇ ਪੈਰੀਂ ਤੁਰਨ ਇਸ ਮਾਰਗ ਤੇ।
ਉਸ ਘੜੀ ਨੂੰ ਦਿਨ ਨੂੰ ਯਾਦ ਕਰੋ (ਬਾਕੀ ਪੰਨਾ 43 ਤੇ)

# Book of Wisdom
# ਵਿਵੇਕ ਬੋਧ

***ਮੂਲ ਲੇਖਕ – ਡਾ. ਸਵਾਮੀ ਰਾਮ ਜੀ***
***ਅਨੁਵਾਦਕ – ਡਾ. ਬੀਬੀ ਤੇਜਿੰਦਰ ਮਲਹੋਤਰਾ***

## ਉਪਨਿਸ਼ਦ ਅਤੇ ਵੇਦਾਂਤ

ਵੇਦ, ਭਾਰਤੀ ਫਿਲੌਸਫੀ ਦਾ ਸਰੋਤ ਹਨ, ਸਾਰੀਆਂ ਪਰੰਪਰਾਵਾਂ ਦਾ ਸਰੋਤ ਹਨ, ਸਾਰੇ ਅਧਿਆਤਮਕ ਅਭਿਆਸ ਦਾ ਸਰੋਤ ਹਨ। ਉਪਨਿਸ਼ਦ ਦੋ ਭਾਗਾਂ ਵਿਚ ਵੰਡੇ ਹੋਏ ਹਨ– ਮੰਤਰ ਅਤੇ ਬ੍ਰਾਹਮਣ। ਮੰਤਰ ਭਾਗ ਮੁਢਲਾ ਭਾਗ ਹੈ, ਬ੍ਰਾਹਮਣ ਭਾਗ ਨੂੰ ਮੰਤਰ ਦੀ ਵਿਆਖਿਆ ਕਰਕੇ ਤੇ ਉਸ ਦਾ ਵਿਸਥਾਰ ਕਰਕੇ ਨਾਲ ਜੋੜ ਦਿਤਾ ਗਿਆ ਹੈ। ਬ੍ਰਾਹਮਣ ਭਾਗ ਦੇ ਤਿੰਨ ਹਿੱਸੇ ਹਨ 1. ਬ੍ਰਾਹਮਣ 2. ਆਰਣਯਕ 3. ਉਪਨਿਸ਼ਦ। ਬ੍ਰਾਹਮਣ ਭਾਗ ਸਾਨੂੰ ਵਿਸਥਾਰ ਨਾਲ ਉਹ ਤਰੀਕੇ ਤੇ ਮੰਤਵ ਦਸਦਾ ਹੈ ਜਿਸ ਤਰ੍ਹਾਂ ਵੱਖ ਵੱਖ ਯੱਗ ਕੀਤੇ ਜਾਂਦੇ ਹਨ। ਪੂਜਾ ਭਗਤੀ, ਅਧਿਆਤਮਕ ਅਭਿਆਸ ਬਾਰੇ ਵਿਸਥਾਰ ਨਾਲ ਦਸਦਾ ਹੈ। ਉਪਨਿਸ਼ਦ ਸਾਨੂੰ ਦਸਦੇ ਹਨ ਕਿ ਸੰਸਾਰ ਕਿਥੋਂ ਬਣਿਆ, ਸਾਡਾ ਕੀ ਮੂਲ ਹੈ? ਕਿਵੇਂ ਸੰਸਾਰ ਦਾ ਤੇ ਸਾਡਾ ਇਕੋ ਆਧਾਰ ਹੈ। ਆਪਣੀ ਚੇਤਨਤਾ ਨੂੰ ਉਸ ਮੂਲ ਤੱਤ ਨਾਲ ਮਿਲਾਉਣਾ ਹੀ ਸਾਡਾ ਮੰਤਵ ਹੈ, ਜੀਵਨ ਲਕਸ਼ ਹੈ ਤੇ ਜੀਵਨ ਪ੍ਰਾਪਤੀ ਹੈ। 'ਅਮਰਕੋਸ਼' ਅਨੁਸਾਰ ਉਪਨਿਸ਼ਦ ਸ਼ਬਦ ਦੀ ਵਰਤੋਂ ਧਰਮ ਦੇ ਤੌਰ ਤੇ ਕੀਤੀ ਗਈ ਹੈ ਜਿਸ ਦਾ ਭਾਵ ਅਰਥ ਡੂੰਘਾ ਹੈ ਤੇ ਰਹੱਸਮਈ ਹੈ। ਸ਼ੰਕਰਾਚਾਰੀਆ ਤੇ ਹੋਰ ਵਿਆਖਿਆਕਾਰਾਂ ਅਨੁਸਾਰ ਉਪਨਿਸ਼ਦ ਦੇ ਤਿੰਨ ਸੰਵੇਦ ਹਨ– ਪਹਿਲਾ ਉਹ ਜਿਹੜਾ ਵਿਅਕਤੀ ਦੀ ਆਤਮਾ ਦਾ ਅਗਿਆਨ ਦੂਰ ਕਰੇ, ਦੂਸਰਾ ਉਹ ਜਿਹੜਾ ਜਗਿਆਸੂ ਦਾ ਹੋਰ ਉਪਰ ਆਤਮ ਮਾਰਗ ਵਲ ਜਾਨ ਦਾ ਮਾਰਗ ਦਰਸ਼ਨ ਕਰੇ, ਤੀਸਰਾ ਜਿਹੜਾ ਸਾਨੂੰ ਮੋਹ ਤੋਂ ਮੁਕਤ ਕਰੇ, ਸੰਸਾਰਕ ਮੋਹ ਤੋਂ ਛੁਡਾਏ, ਨਾਸ਼ਵਾਨ ਦੇ ਮੋਹ ਤੋਂ ਛੁਡਾਏ, ਸਰੀਰਕ ਮੋਹ ਤੋਂ ਛੁਟਕਾਰਾ ਦੁਆਵੇ। ਮੁਕਤੀ ਉਪਨਿਸ਼ਦ ਅਨੁਸਾਰ ਜਿਹੜੇ ਉਪਨਿਸ਼ਦ ਸਾਨੂੰ ਇਸ ਸਮੇਂ ਉਪਲਬਧ ਹਨ ਉਹ ਇਕ ਸੌ ਤੋਂ ਵੱਧ ਹੀ ਹਨ। ਉਪਨਿਸ਼ਦਾਂ ਦੀ ਪ੍ਰਮਾਣਿਕਤਾ ਵਿਸ਼ਵ ਭਰ ਵਿਚ ਮੰਨੀ ਹੋਈ ਹੈ ਗਿਆਨੀ ਗਿਆਰਾਂ ਉਪਨਿਸ਼ਦਾਂ ਦਾ ਹਵਾਲਾ ਦਿੰਦੇ ਹਨ, ਇਹ ਵਧੇਰੇ ਪੜ੍ਹੇ ਜਾਂਦੇ ਹਨ, ਇਨ੍ਹਾਂ ਦਾ ਅਧਿਐਨ ਕੀਤਾ ਜਾਂਦਾ ਹੈ ਤੇ ਇਨ੍ਹਾਂ ਦਾ ਹੀ ਪ੍ਰਚਾਰ ਵੀ ਕੀਤਾ ਜਾਂਦਾ ਹੈ। ਸ਼ੰਕਰਾਚਾਰੀਆ ਨੇ ਇਨ੍ਹਾਂ ਦੀ ਵਿਆਖਿਆ ਕੀਤੀ ਹੈ। ਹਰੇਕ ਵਿਆਖਿਆ ਆਪਣੇ ਆਪ ਵਿਚ ਸੰਪੂਰਨ ਹੈ, ਸੋਹਣੀ ਹੈ। ਇਕ ਟੀਕਾ ਪਹਿਲੇ ਸ਼ੰਕਰਾਚਾਰੀਆ ਨੇ ਕੀਤਾ ਹੈ ਜਿਸ ਨੂੰ 'ਬ੍ਰਹਮਸੂਤਰ' ਕਹਿੰਦੇ ਹਨ ਉਹ ਸਭ ਤੋਂ ਉਤਮ ਗਿਣਿਆ ਜਾਂਦਾ ਹੈ। ਉਪਨਿਸ਼ਦਾਂ ਨੂੰ ਵੇਦਾਂਤ ਵੀ ਕਹਿੰਦੇ ਹਨ ਜਾਂ ਵੇਦਾਂ ਤੋਂ ਨਿਕਲੇ ਉਤਮ ਵੇਦ ਵੀ ਕਹਿੰਦੇ ਹਨ। ਉਪਨਿਸ਼ਦ, ਬ੍ਰਹਮਸੂਤਰ ਨੂੰ ਅੱਗੇ ਵਿਸਤ੍ਰਿਤ ਕਰਕੇ ਗੀਤਾ ਦੇ ਰੂਪ ਵਿਚ ਪ੍ਰਾਸਥਨਤਰੀਆ ਕਰਕੇ ਵੇਦਾਂਤ ਦੀ ਮੁਢਲੀ ਪਾਠ ਗ੍ਰੰਥ ਫਿਲੌਸਫੀ ਰਾਹੀਂ ਦਿਤਾ ਗਿਆ ਹੈ। ਵੇਦਾਂਤ ਸ਼ਬਦ ਦਾ ਅਰਥ ਹੈ – ਗਿਆਨ ਦਾ ਅੰਤ; ਇਹ ਕਿਹਾ ਜਾ ਸਕਦਾ ਹੈ ਕਿ ਉਪਨਿਸ਼ਦ ਪੜ੍ਹਨ ਉਪਰੰਤ ਹੋਰ ਕੁਝ ਜਾਨਣ ਲਈ ਨਹੀਂ ਰਹਿ ਜਾਂਦਾ। ਤੱਤ ਗਿਆਨ ਨੂੰ ਬ੍ਰਹਮਵਿਦਿਆ ਕਿਹਾ ਜਾਂਦਾ ਹੈ; ਇਸ ਦੇ ਹੋਰ ਨਾਮ ਹਨ ਉਪਨਿਸ਼ਦ, ਅਧਿਆਤਮ ਵਿਦਿਆ, ਅਮਰ–ਸਮਤਕ ਤੇ ਹੋਰ ਕਈ। ਇਸ ਗਿਆਨ ਪ੍ਰਾਪਤੀ ਨਾਲ ਸਾਰੇ ਸ਼ੰਕੇ ਮਿਟ ਜਾਂਦੇ ਹਨ ਤੇ ਤੱਤ ਗਿਆਨ ਦਾ ਅਨੁਭਵ ਹੋ ਜਾਂਦਾ ਹੈ। ਬ੍ਰਹਮ ਵਿਦਿਆ ਰਾਹੀਂ ਬ੍ਰਹਮ ਦੀ ਪ੍ਰਾਪਤੀ ਹੁੰਦੀ ਹੈ – ਬ੍ਰਹਮ ਜੋ ਇੰਦ੍ਰੀਆਂ ਦੀ ਪਕੜ ਤੋਂ ਬਾਹਰ ਹੈ, ਜਿਹੜਾ ਦੇਖਿਆ ਨਹੀਂ ਜਾ ਸਕਦਾ, ਜਿਸ ਬਾਰੇ ਕਿਹਾ ਨਹੀਂ ਜਾ ਸਕਦਾ, ਜੋ ਬੁੱਧੀ ਤੇ ਹਉਮੈ ਤੋਂ ਪਰ੍ਹੇ ਹੈ; ਉਹ ਕੇਵਲ ਗਿਆਨ ਹੈ, ਨਿਰੋਲ ਗਿਆਨ ਸਾਗਰ ਵਰਗਾ ਅਨੁਭਵ ਹੈ, ਪਵਿੱਤ੍ਰ ਅਨੰਦ ਦੀ ਚੇਤਨਤਾ ਹੈ।

ਇਹ ਬ੍ਰਹਮਵਿਦਿਆ ਦਾ ਪਵਿੱਤਰ ਗਿਆਨ ਭਾਰਤੀ ਫਿਲੌਸਫੀ, ਭਾਰਤੀ ਧਰਮ ਦੀ ਜਾਨ ਹੈ। ਜੇ ਅਸੀਂ ਭਾਰਤੀ ਪ੍ਰਣਾਲੀ ਵਿਚੋਂ ਉਪਨਿਸ਼ਦਾਂ ਦੀ ਫਿਲੌਸਫੀ ਕੱਢ ਦੇਈਏ ਤਾਂ ਧਰਮ ਦੀਆਂ ਪੁਸਤਕਾਂ ਦੀ ਸਾਰੀ ਫਿਲੌਸਫੀ ਫਿੱਕੀ ਹੋ ਜਾਵੇਗੀ, ਨੀਰਸ ਹੋ ਜਾਵੇਗੀ। ਭਾਰਤੀ ਸਭਿਆਚਾਰ, ਚਜ ਅਚਾਰ, ਸਾਹਿਤ ਸਾਰੇ ਹੀ ਬਹੁਤ ਅਨੋਖੇ ਹਨ ਕਿਉਂਕਿ ਇਹ ਰਿਸ਼ੀਆਂ ਮੁਨੀਆਂ ਦੇ ਤੱਤ ਗਿਆਨ ਅਤੇ ਉਨ੍ਹਾਂ ਦੀ ਆਤਮਕ ਸਿੱਧੀ ਦੇ ਆਧਾਰ ਤੇ ਲਿਖੇ ਗਏ ਹਨ। ਉਪਨਿਸ਼ਦਾਂ ਦੀ ਫਿਲੌਸਫੀ ਤੱਤ ਗਿਆਨ ਨੂੰ ਬਹੁਤ ਹੀ ਸੰਖੇਪ ਕਰਕੇ ਦਸਦੀ ਹੈ। ਇਹ ਵੇਦਾਂ ਤੇ ਪਰਮ ਚੇਤਨਤਾ ਦਾ ਗਿਆਨ ਹੈ। ਇਹ ਗਿਆਨ ਦਾ ਉਹ ਦੀਪ ਹੈ ਜਿਹੜਾ ਸਦੀਆਂ ਤੋਂ ਗਿਆਨ ਦੇ ਰਿਹਾ ਹੈ। ਇਸ ਉਤਮ ਗਿਆਨ ਦਾ ਚਾਨਣ ਉਹ ਚਾਨਣ ਹੈ ਜਿਸ ਨੇ ਭਾਰਤ ਨੂੰ ਅਧਿਆਤਮਵਾਦ ਤੇ ਅਧਿਆਤਮ ਫਿਲੌਸਫੀ ਵਿਚ ਸਾਰੇ ਸੰਸਾਰ ਵਿਚ ਅੱਗੇ ਲਿਆ ਕੇ ਖੜ੍ਹਾ ਕਰ ਦਿਤਾ ਹੈ। ਸਤਿ ਜਿਹੜਾ ਰਿਸ਼ੀਆਂ ਮੁਨੀਆਂ ਨੇ ਦਿਤਾ, ਉਸ ਦੀ ਖੋਜ ਹਰ ਭਾਰਤ ਵਾਸੀ ਦੇ ਅੰਦਰ ਹੈ ਤੇ ਉਹ ਉਸ ਨੂੰ ਕਿਸੇ ਨਾ ਕਿਸੇ ਤਰ੍ਹਾਂ ਖੋਜ ਰਿਹਾ ਹੈ।

ਹੋਰ ਦੇਸ਼ਾਂ ਤੇ ਮਜ਼ਹਬਾਂ ਦੇ ਵਿਦਵਾਨ ਵੀ ਉਪਨਿਸ਼ਦਾਂ ਦੇ ਗਿਆਨ ਨੂੰ ਉਤਮ ਮੰਨਦੇ ਹਨ। ਸਭ ਤੋਂ ਪਹਿਲਾਂ ਬਾਹਰ ਤੋਂ ਆਉਣ ਵਾਲਾ ਯਾਤਰੂ ਅਰਬ ਦਾ ਵਿਦਵਾਨ ਸੀ ਜਿਸ ਦਾ ਨਾਮ ਅਲਬਰੂਨੀ ਸੀ, ਉਸ ਨੇ ਗੀਤਾ ਦਾ ਉਲਥਾ ਅਰਬੀ ਵਿਚ ਕੀਤਾ। ਸ਼ਾਹ ਜਹਾਨ ਦਾ ਵੱਡਾ ਬੇਟਾ ਦਾਰਾ ਸ਼ਕੋਹ ਸੀ, ਉਸ ਨੇ ਗੀਤਾ ਦਾ ਉਲਥਾ ਫਾਰਸੀ ਵਿਚ ਕਰਾਇਆ। ਦਾਰਾ ਸ਼ਕੋਹ ਨੇ ਵੇਦਾਂਤ ਤੇ ਸੰਮੇਲਨ ਵੀ ਕਰਾਇਆ ਸੀ ਤੇ ਬਨਾਰਸ ਤੋਂ ਵੱਡੇ–ਵੱਡੇ ਵਿਦਵਾਨ ਵੀ ਬੁਲਾਏ ਸਨ। ਇਸਲਾਮ ਦੇ ਬਹੁਤ ਸਾਰੇ ਫਕੀਰਾਂ ਨੇ, ਸੰਤਾਂ ਨੇ ਉਪਨਿਸ਼ਦਾਂ ਦੇ ਨਿਯਮਾਂ ਨੂੰ ਮੰਨਿਆ ਹੈ; ਇਹ ਹੀ ਨਹੀਂ, ਵੱਡੇ ਸੂਫੀ ਜਿਵੇਂ ਕਿ ਮਨਸੂਰ, ਸਰਮੱਦ, ਫੇਜ਼ੀ, ਬੁਲੇਸ਼ਾਹ ਤੇ ਕਈ ਹੋਰ ਫਕੀਰ ਉਪਨਿਸ਼ਦਾਂ ਦੇ ਨਿਯਮ ਕਿਸੇ ਵੀ ਕੀਮਤ ਤੇ ਛੱਡਣ ਨੂੰ ਤਿਆਰ ਨਹੀਂ ਹੋਏ, ਇਥੋਂ ਤਕ ਕਿ ਆਪਣੀ ਜਾਨ ਦੀ ਵੀ ਪ੍ਰਵਾਹ ਨਹੀਂ ਕੀਤੀ। ਪੱਛਮੀ ਫਿਲੌਸਫਰ ਜਿਵੇਂ ਮੈਕਸ ਮੂਲਰ, ਸ਼ੋਪਨਆਰ, ਗੋਲਡ, ਡੋਸਨ, ਮੈਕਡੋਨਲਡ, ਫਰੈਡਰਕ ਗੇਲ ਤੇ ਹੋਰ ਕਈ। ਪੂਰਬ ਦੇ

(ਬਾਕੀ ਪੰਨਾ 43 ਤੇ)

# ਅਬਿਨਾਸ਼ੀ ਜੋਤ ਪ੍ਰਗਟੀ

***ਸੰਤ ਵਰਿਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ***

ਸ਼ਾਨ ..........................................।

*ਸਤਿਨਾਮ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ!*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥*
*ਪੰਨਾ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥*
*ਪੰਨਾ - 289*

*ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ॥*
*ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥*

*ਧਾਰਨਾ - ਆਇਓ ਸ਼ਰਨ ਤੁਹਾਰੀ,*
*ਸਤਿਗੁਰੂ ਆਇਓ ਸ਼ਰਨ ਤੁਹਾਰੀ -2, 2.*
*ਸਤਿਗੁਰ ਆਇਓ ਸ਼ਰਨ ਤੁਹਾਰੀ -2, 2.*
*ਆਇਓ ਸ਼ਰਨ ਤੁਹਾਰੀ....... -2, 2.*

*ਸਤਿਗੁਰ ਆਇਓ ਸਰਣਿ ਤੁਹਾਰੀ॥*
*ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ॥*
*ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ॥*
*ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ॥*
*ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ॥*
*ਨਾਨਕ ਦਾਸ ਸੰਤ ਪਾਛੈ ਪਰਿਓ ਰਾਖਿ ਲੇਹੁ ਇਹ ਬਾਰੀ॥*
*ਪੰਨਾ - 713*

*ਧਾਰਨਾ - ਹਰਿ ਕੇ ਸੇਵਕ ਜੋ ਹਰਿ ਭਾਏ,*
*ਤਿਨ ਕੀ ਕਥਾ ਨਿਰਾਰੀ ਰੇ -2, 2.*
*ਤਿਨ ਕੀ ਕਥਾ ਨਿਰਾਰੀ ਰੇ -2, 2.*
*ਹਰਿ ਕੇ ਸੇਵਕ ਜੋ ਹਰਿ ਭਾਏ........-2.*

***ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ॥***
***ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ॥***
***ਪੰਨਾ - 855***

ਜੋ ਵਾਹਿਗੁਰੂ ਨੂੰ ਭਾਅ ਗਏ, ਉਨ੍ਹਾਂ ਦੀਆਂ ਕਥਾਵਾਂ ਤੇ ਸਾਡੇ ਲੋਕਾਂ ਦੀਆਂ ਕਥਾਵਾਂ ਰਲਿਆ ਨਹੀਂ ਕਰਦੀਆਂ। ਸਾਡਾ ਰੁਖ ਸੰਸਾਰ ਵੱਲ ਹੈ, ਅਸੀਂ ਕਾਲ ਦੇ ਪਟੇ ਦੇ ਉਤੇ ਲਿਖੇ ਹੋਏ ਹਾਂ; ਉਨ੍ਹਾਂ ਦਾ ਰੁਖ ਅਕਾਲ ਵੱਲ ਹੈ, ਜਿਸ ਥਾਂ ਤੇ ਨਾ ਕੋਈ ਮੌਤ, ਨਾ ਦੁਖ, ਨਾ ਕੋਈ ਤਕਲੀਫ ਪਹੁੰਚ ਸਕਿਆ ਕਰਦੀ ਹੈ।

ਦੁਖੀ ਹੋਇਆ ਸੰਸਾਰ ਤ੍ਰਿਸ਼ਨਾ ਦੀ ਅੱਗ ਵਿਚ ਜਲ-ਬਲ ਰਿਹਾ ਹੈ, ਵੈਰ-ਵਿਰੋਧ ਦੀ ਅੱਗ ਵਿਚ ਜਲ ਰਿਹਾ ਹੈ, ਥੋੜ੍ਹੀ ਜਿਹੀ ਦੇਰ ਵਾਸਤੇ ਵੀ ਸ਼ਾਂਤੀ ਨਹੀਂ ਆ ਰਹੀ। ਜਦੋਂ ਅਸੀਂ ਐਸੇ ਵਾਹਿਗੁਰੂ ਦੇ ਪਿਆਰਿਆਂ ਦੀਆਂ ਕਥਾਵਾਂ ਮਨ ਚਿਤ ਲਾ ਕੇ ਸ੍ਰਵਣ ਕਰਾਂਗੇ ਤਾਂ ਸਾਡੇ ਵਾਸਤੇ ਵੀ ਰਸਤਾ ਖੁਲ੍ਹ ਜਾਇਆ ਕਰਦਾ ਹੈ। ਪਤਾ ਨਹੀਂ ਵਾਹਿਗੁਰੂ ਜੀ ਨੇ ਕਿਸ-ਕਿਸ ਨੂੰ ਭੇਜਿਆ ਹੈ ਤੇ ਉਸ ਨੇ ਕਦੋਂ ਜਾਗਣਾ ਹੈ ਤੇ ਕਦੋਂ ਉਸ ਨੇ ਬਹੁਤ ਵੱਡਾ ਬਣ ਕੇ ਵੱਡੀ-ਭਾਰੀ ਜ਼ਿੰਮੇਵਾਰੀ ਸਾਂਭਣੀ ਹੈ, ਕੋਈ ਨਹੀਂ ਕਹਿ ਸਕਦਾ ਕਿਉਂਕਿ ਅਕਾਲ-ਪੁਰਖ ਦੀ ਨੇਤ ਐਸੀ ਹੈ। ਜਿੰਨੇ ਵੀ ਵੱਡੇ-ਵੱਡੇ ਮਹਾਂਪੁਰਸ਼ ਹੋਏ ਨੇ, ਭਾਵੇਂ ਉਨ੍ਹਾਂ ਨੇ ਪਹਿਲਾਂ ਹੀ ਕਮਾਈਆਂ ਕੀਤੀਆਂ ਹੋਈਆਂ ਸੀ - ਪਿਛਲੇ ਜਨਮਾਂ ਦੇ ਅੰਦਰ ਪਰ ਜਦੋਂ ਤਕ ਜਾਗ ਨਹੀਂ ਲਗਿਆ, ਕੋਈ ਪੂਰਨ ਪੁਰਸ਼ ਮਿਲਿਆ ਨਹੀਂ, ਓਨੀ ਦੇਰ ਤੱਕ ਉਹ ਦੁੱਧ ਦਾ ਦੁੱਧ ਬਣੇ ਰਹੇ ਤੇ ਜਿਸ ਵਕਤ ਜਾਗ ਲਗਿਆ ਫੇਰ ਦਹੀਂ ਬਣ ਕੇ ਮੱਖਣ ਦੇ ਰੂਪ ਤੇ ਘਿਓ ਦੇ ਰੂਪ ਵਿਚ ਪ੍ਰਗਟ ਹੋਏ। ਇਸੇ ਤਰ੍ਹਾਂ ਦੇ ਨਾਲ ਇਸ ਸੰਸਾਰ ਦੇ ਅੰਦਰ, ਇਸ ਪ੍ਰਾਕ੍ਰਿਤੀ ਦੇ ਅੰਦਰ ਛੋਟੀਆਂ ਰੂਹਾਂ ਵੀ ਆਉਂਦੀਆਂ ਹਨ, ਵੱਡੀਆਂ ਵੀ ਆਉਂਦੀਆਂ ਹਨ। ਵੱਡੀਆਂ ਨੂੰ ਕਿੰਨੀ ਦੇਰ ਤੱਕ ਮਹਾਰਾਜ ਗੁਪਤ ਰਖਦੇ ਨੇ, ਕਦੋਂ ਉਨ੍ਹਾਂ ਨੂੰ ਮਿਲਾਪ ਕਰਾਉਂਦੇ ਨੇ, ਇਹ ਸਾਰਾ, ਜਿੰਨਾ ਵੀ ਪ੍ਰੋਗਰਾਮ ਹੈ ਅਕਾਲ-ਪੁਰਖ ਦੇ ਹੱਥ ਹੈ, ਮਨੁੱਖ ਦੇ ਹੱਥ ਵਿਚ ਕੁਝ ਵੀ ਨਹੀਂ। ਸੋ ਇਸ ਤਰ੍ਹਾਂ -

***ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ॥***
***ਪੰਨਾ - 855***

ਉਨ੍ਹਾਂ ਦੀਆਂ ਨਿਆਰੀਆਂ ਕਥਾਵਾਂ ਹੋਇਆ ਕਰਦੀਆਂ ਹਨ।

ਗੁਰੂ ਅੰਗਦ ਸਾਹਿਬ ਮਹਾਰਾਜ, ਜਦੋਂ ਆਪ ਨੇ ਗੁਰਿਆਈ ਪ੍ਰਾਪਤ ਨਹੀਂ ਸੀ ਕੀਤੀ, ਉਸ ਵੇਲੇ ਨੂੰ ਸੁਣ ਕੇ ਹੈਰਾਨ ਹੋਈਦਾ ਹੈ ਕਿ ਆਪ ਕਿਸ ਅਵਸਥਾ ਵਿਚ ਸਨ। ਉਸ ਵੇਲੇ ਕੋਈ ਵੀ ਅੰਦਾਜ਼ਾ ਨਹੀਂ ਸੀ ਲਾ ਸਕਦਾ ਕਿ ਕੋਈ ਦਿਨ ਆਵੇਗਾ ਜਿਸ ਵਕਤ ਇਹ ਅਕਾਲ ਪੁਰਖ ਦਾ ਰੂਪ ਹੋ ਕੇ ਸਾਰੇ ਖੰਡਾਂ-ਬ੍ਰਹਿਮੰਡਾਂ ਦੇ ਮਾਲਕ ਬਣ ਜਾਣਗੇ। ਆਪ ਜੀ ਦਾ ਜਨਮ ਸੰਨ 1504 ਜਾਂ ਸੰਮਤ ਕਹੀਏ ਤਾਂ 1561, ਉਸ ਵੇਲੇ ਮੱਤੇ ਦੀ ਸਰਾਂ ਜੋ ਫਰੀਦਕੋਟ ਤੋਂ ਕੁਝ ਦੂਰ ਫਾਸਲੇ ਤੇ ਹੈ, ਉਸ ਪਿੰਡ ਦੇ ਅੰਦਰ ਹੋਇਆ। ਆਪ ਦੇ ਪਿਤਾ ਭਾਈ ਫੇਰੂ ਜੀ ਬਹੁਤ ਚੰਗੇ ਦੁਕਾਨਦਾਰ ਸਨ। ਪਰ ਇਨ੍ਹਾਂ ਦਾ ਜੋ ਪਿਛੋਕੜ ਹੈ ਉਹ ਬਹੁਤ ਦੂਰ ਦਾ ਸੀ, ਗੁਜਰਾਤ ਦਾ ਸੀ ਤੇ ਇਥੇ ਵਪਾਰ ਕਰਦੇ-ਕਰਦੇ ਪਹੁੰਚ ਗਏ। ਇਥੇ ਆਪ ਨੇ ਵਪਾਰ ਸ਼ੁਰੂ ਕਰਿਆ, ਬਹੁਤ ਚੰਗਾ ਵਪਾਰ ਹੋ ਰਿਹਾ ਸੀ ਤੇ ਆਪ ਜੀ ਦੇਵੀ ਦੀ ਭਗਤੀ ਕਰਿਆ ਕਰਦੇ ਸੀ। ਉਸ ਸਮੇਂ ਭਾਰਤਵਰਸ਼ ਅੰਦਰ ਦੇਵੀਆਂ, ਦੇਵਤਿਆਂ ਦੀ ਪੂਜਾ ਆਮ ਤੌਰ ਤੇ 100% ਹੀ ਆ ਗਈ ਸੀ ਤੇ ਅਕਾਲ-ਪੁਰਖ ਨੂੰ ਮੰਨਣਾ ਬਹੁਤ ਦੂਰ ਦੀ ਗੱਲ ਰਹਿ ਗਈ ਸੀ। ਉਸਦਾ ਕਾਰਨ ਇਹ ਸੀ ਕਿ ਜੋ ਏਥੇ ਦਾ ਦਰਸ਼ਨ ਸੀ, ਉਹ ਇਹ ਸੀ ਕਿ ਜੋ ਈਸ਼ਵਰ ਹੈ ਉਹ ਸਰਬ ਕਲਾ ਸਮਰੱਥ ਨਹੀਂ ਹੈ। ਐਸਾ ਵਿਸ਼ਵਾਸ ਸੀ ਇਨ੍ਹਾਂ ਲੋਕਾਂ ਦਾ ਕਿ ਪ੍ਰਮਾਤਮਾ ਨੂੰ ਸ੍ਰਿਸ਼ਟੀ ਬਣਾਉਣ ਵਾਸਤੇ ਪ੍ਰਾਕ੍ਰਿਤੀ ਅਰਥਾਤ ਮਾਇਆ ਦੀ ਲੋੜ ਹੈ। ਮਾਇਆ ਪਹਿਲਾਂ ਹੀ ਸੀ ਤੇ ਉਸ ਤ੍ਰਿਗੁਣੀ-ਮਾਇਆ ਰਜੋ ਗੁਣ, ਤਮੋ-ਗੁਣ, ਸਤੋ ਗੁਣ ਦਾ ਜਦੋਂ ਈਸ਼ਵਰ ਦੇ ਨਾਲ ਸੰਜੋਗ ਹੋਇਆ, ਉਸ ਵੇਲੇ ਉਸ ਦੇ ਪ੍ਰਤਾਪ ਨਾਲ ਇਸ ਦੇ ਵਿਚ ਜੀਵ ਪੈਦਾ ਹੋਇਆ। ਸੋ ਵਾਹਿਗੁਰੂ ਪੂਰੀ ਤਰ੍ਹਾਂ ਸੁਤੰਤਰ ਨਹੀਂ ਸਨ। ਜਿਸ ਤਰ੍ਹਾਂ ਘੁਮਿਆਰ ਨੂੰ ਭਾਂਡੇ ਬਣਾਉਣ ਵਾਸਤੇ ਮਿੱਟੀ ਦੀ ਲੋੜ ਹੈ, ਚੱਕ ਦੀ ਲੋੜ ਹੈ, ਚੱਕ ਨੂੰ ਘੁਮਾਉਣ ਵਾਸਤੇ ਡੰਡੇ ਦੀ ਲੋੜ ਹੈ ਤੇ ਫੇਰ ਆਪਣੇ ਅੰਦਰ ਹੁਨਰ ਦੀ ਲੋੜ ਹੈ। ਸੋ ਜਦੋਂ ਇਹ ਚਾਰੇ ਚੀਜ਼ਾਂ ਇਕੱਠੀਆਂ ਹੋ ਜਾਂਦੀਆਂ ਹਨ ਫੇਰ ਕੋਈ ਚੀਜ਼ ਬਣਿਆ ਕਰਦੀ ਹੈ। ਸੋ ਐਸਾ ਵਿਸ਼ਵਾਸ ਹੋਣ ਦੇ ਕਾਰਨ ਈਸ਼ਵਰ ਜੋ ਸੀ, (ਵਾਹਿਗੁਰੂ ਜੀ ਨੂੰ ਈਸ਼ਵਰ ਹੀ ਕਿਹਾ ਕਰਦੇ ਸਨ) ਨਿਰਗੁਣ ਬ੍ਰਹਮ ਨੂੰ ਮੰਨਦੇ ਸੀ, ਪਰ ਈਸ਼ਵਰ ਦੂਸਰੇ ਦਰਜੇ ਤੇ ਸੀ। ਸੋ ਉਸ ਦੇ ਉਤੇ ਉਨ੍ਹਾਂ ਦਾ ਓਨਾਂ ਭਰੋਸਾ ਨਹੀਂ ਸੀ, ਉਹ ਕੋਈ ਰੂਪ-ਰੰਗ ਬੰਨ੍ਹ ਨਹੀਂ ਸੀ ਸਕਦੇ। ਇਸ ਕਰਕੇ ਜੋ ਦੇਵਤੇ ਸਨ - ਤਿੰਨ ਮੁਖੀ ਦੇਵਤੇ- ਵਿਸ਼ਨੂੰ ਜੀ, ਮਹੇਸ਼ ਜੀ ਤੇ ਬ੍ਰਹਮਾ ਜੀ; ਇਕ ਪਾਲਣ ਵਾਲਾ, ਇਕ ਲੈਅ ਕਰਨ ਵਾਲਾ, ਇਕ ਉਤਪਤੀ ਕਰਨ ਵਾਲਾ -

***ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥***

***ਪੰਨਾ - 7***

ਉਨ੍ਹਾਂ ਦੀ ਪੂਜਾ ਕਰਿਆ ਕਰਦੇ ਸਨ। ਵਾਹਿਗੁਰੂ ਜੀ ਨੂੰ ਤਕਰੀਬਨ ਇਕ ਤਰ੍ਹਾਂ ਨਾਲ ਭੁਲ ਹੀ ਚੁਕੇ ਸਨ। ਸੋ ਇਨ੍ਹਾਂ ਤੋਂ ਉਪਰਲੇ ਪਾਸੇ ਇਹ ਆਦਿ ਸ਼ਕਤੀ ਨੂੰ ਮੰਨਦੇ ਸੀ ਜਿਸ ਨੂੰ ਦੇਵੀ ਕਹਿ ਕੇ ਸੰਬੋਧਨ ਕੀਤਾ ਜਾਂਦਾ ਸੀ। ਅਨੇਕਾਂ ਹੀ ਨਾਮ ਨੇ - ਦੇਵੀ ਕਹਿ ਲਓ, ਆਦਿ ਸ਼ਕਤੀ ਕਹਿ ਲਓ, ਭਵਾਨੀ ਕਹਿ ਲਓ, ਭਗਉਤੀ ਕਹਿ ਲਓ, ਕੁਝ ਕਹਿ ਲਓ ਇਹ ਉਸੇ ਸ਼ਕਤੀ ਨੂੰ ਸੰਕੇਤ ਕਰਦੇ ਹਨ।

ਸੋ ਭਾਈ ਫੇਰੂ ਜੀ ਨੇ ਕਾਫੀ ਸੰਗਤ ਬਣਾਈ ਹੋਈ ਸੀ। ਇਹ ਸਾਲ ਦੇ ਸਾਲ ਸੰਗ ਲੈ ਕੇ ਜਾਇਆ ਕਰਦੇ ਸੀ- ਦੇਵੀਆਂ ਦਾ ਪੂਜਨ ਕਰਨ ਵਾਸਤੇ। ਸੋ ਕਾਫੀ ਸਮਾਂ ਲੰਘਣ ਤੋਂ ਬਾਅਦ ਜਦੋਂ ਬਾਬਰ ਨੇ ਭਾਰਤਵਰਸ਼ ਤੇ ਹਮਲਾ ਕੀਤਾ, ਉਸ ਵੇਲੇ ਤਕਰੀਬਨ ਸੰਨ 1578 ਦੇ ਕਰੀਬ ਰਾਜ-ਰੌਲਾ ਪੈ ਗਿਆ। ਰਾਜ-ਰੌਲਾ ਪੈਣ ਦੇ ਨਾਲ ਇਨ੍ਹਾਂ ਦਾ ਪਿੰਡ ਭੱਟੀਆਂ ਤੇ ਪਚਾਧਿਆਂ ਨੇ ਲੁੱਟ ਕੇ ਬਿਲਕੁਲ ਦੀਵਾ ਜਲਣ ਤੋਂ ਹਟਾ ਦਿਤਾ। ਉਸ ਵੇਲੇ ਆਪ ਪਰਿਵਾਰ ਨੂੰ ਲੈ ਕੇ ਸੰਘਰ ਆ ਗਏ। ਉਥੇ ਇਨ੍ਹਾਂ ਦੇ ਮਿਲਣ ਵਾਲੇ ਸੀ ਤੇ ਉਥੇ ਆ ਕੇ ਆਪਣਾ ਵਪਾਰ ਸ਼ੁਰੂ ਕਰਿਆ। ਸੰਘਰ ਪਿੰਡ ਦੇ ਅੰਦਰ ਗੁਰੂ ਅੰਗਦ ਸਾਹਿਬ ਮਹਾਰਾਜ ਦਾ ਨਾਮ ਅਜੇ ਭਾਈ ਲਹਿਣਾ ਸੀ, ਉਹ ਉਥੇ ਮੰਗੇ ਹੋਏ ਸੀ ਤੇ ਮੱਤੇ ਦੀ ਸਰ੍ਹਾਂ ਦਾ ਜੋ ਚੌਧਰੀ ਤਖਤ ਮੱਲ ਸੀ, ਭਾਈ ਫੇਰੂ ਉਸ ਦੇ ਕਾਰਿੰਦੇ ਸੀ। ਭਾਈ ਫੇਰੂ ਤੋਂ ਇਕ ਵਾਰੀ ਹਿਸਾਬ-ਕਿਤਾਬ 'ਚ ਕੋਈ ਗਲਤੀ ਰਹਿ ਗਈ। ਉਸ ਵੇਲੇ ਉਸ ਨੂੰ ਉਨ੍ਹਾਂ ਨੇ ਭੋਰੇ ਵਿਚ ਬੰਦ ਕਰ ਦਿਤਾ। ਕੋਈ ਗਿਣਨ ਵਿੱਚ ਹੀ ਗਲਤੀ ਸੀ, ਬੇਈਮਾਨ ਨਹੀਂ ਸੀ, ਬਹੁਤ ਇਮਾਨਦਾਰ ਸੀ ਤਾਂ ਉਸ ਵੇਲੇ ਗੁਰੂ ਅੰਗਦ ਸਾਹਿਬ ਭਾਈ ਲਹਿਣਾ ਦੇ ਰੂਪ ਦੇ ਅੰਦਰ ਖਡੂਰ ਆਏ। ਖਡੂਰ ਦੇ ਅੰਦਰ ਤਖਤ ਮੱਲ ਦੀ ਜੋ ਲੜਕੀ ਸੀ ਉਸ ਨੂੰ ਆਪ ਜੀ ਭੂਆ ਕਹਿੰਦੇ ਸੀ, ਉਸ ਦੇ ਪਾਸ ਸ਼ਿਫਾਰਸ਼ ਕੀਤੀ। ਉਨ੍ਹਾਂ ਨੇ ਚਿੱਠੀ ਲਿਖੀ ਕਿ ਦੁਬਾਰਾ ਹਿਸਾਬ-ਕਿਤਾਬ ਲਿਖੋ, ਮੇਰਾ ਭਰਾ ਇਹੋ-ਜਿਹਾ ਨਹੀਂ ਹੈ ਜੋ ਬੇਈਮਾਨੀ ਕਰੇ।

ਸੋ ਜਦੋਂ ਹਿਸਾਬ-ਕਿਤਾਬ ਕੀਤਾ, ਉਸ ਵੇਲੇ ਗਲਤੀ ਫੜੀ ਗਈ ਤੇ ਉਸ ਨੇ ਬਹੁਤ ਇਜ਼ਤ ਕੀਤੀ ਲੇਕਿਨ ਆਪ ਦੇ ਮਨ ਵਿਚ ਇਹ ਖਿਆਲ ਹੋ ਗਿਆ ਕਿ ਅੱਜ ਵੀ ਅਸੀਂ ਫੜੇ ਜਾ ਸਕਦੇ ਹਾਂ, ਫੇਰ ਵੀ ਫੜੇ ਜਾ ਸਕਦੇ ਹਾਂ, ਚੰਗਾ ਹੋਵੇ ਤਾਂ ਅਸੀਂ ਆਪਣਾ ਹੀ ਕੰਮ ਸ਼ੁਰੂ ਕਰ ਲਈਏ ਤਾਂ ਉਸ ਵੇਲੇ ਆਪ ਜਿਥੇ ਗੁਰੂ ਅੰਗਦ ਸਾਹਿਬ ਵਿਆਹੇ ਹੋਏ ਸੀ - ਸੰਘਰ ਪਿੰਡ ਦੇ ਅੰਦਰ, ਉਥੇ ਰਿਸ਼ਤੇਦਾਰਾਂ ਨੇ ਜ਼ੋਰ ਪਾ ਕੇ ਕਿਹਾ ਕਿ ਇਥੇ ਵਪਾਰ ਕਰ ਲਓ। ਉਥੇ ਆਪ ਆ ਗਏ ਪਰ ਬਹੁਤਾ ਚਿਰ ਨਾ ਟਿਕ ਕੇ, ਆਪ ਹਰੀ ਦੇ ਪੱਤਣ, ਉਨ੍ਹਾਂ ਦਿਨਾਂ ਦੇ ਅੰਦਰ ਜਿਥੋਂ ਦੀ ਫੌਜਾਂ ਲੰਘਿਆ ਕਰਦੀਆਂ ਸਨ, ਉਥੇ ਜਾ ਕੇ ਆਪ ਨੇ ਵਪਾਰ ਦਾ ਕੰਮ ਸ਼ੁਰੂ ਕੀਤਾ, ਬਹੁਤ ਧਨ ਹੋਇਆ, ਬੇਅੰਤ ਅਮੀਰ ਹੋ ਗਏ, ਬਹੁਤ ਸੋਹਣੇ ਕੱਪੜੇ ਪਾਉਂਦੇ ਤੇ ਚੰਗੀ ਚੜ੍ਹਤ ਵਿਚ ਵਿਚਰਦੇ। ਸੰਨ 1583 ਵਿਚ ਆਪ ਚੜ੍ਹਾਈ ਕਰ ਗਏ। ਉਸ ਤੋਂ ਬਾਅਦ ਭਾਈ ਲਹਿਣਾ ਜੀ ਨੇ ਇਹ ਕਾਰੋਬਾਰ ਚਲਾਇਆ ਤੇ ਜਿਹੜਾ ਥੋਕ ਦਾ ਕੰਮ ਸੀ ਉਹ ਛੱਡ ਦਿਤਾ ਅਤੇ ਦੂਰ-ਦੂਰ ਤੱਕ ਨਮਕ ਦਾ ਕੰਮ ਕਰਨਾ ਸ਼ੁਰੂ ਕਰ ਦਿਤਾ ਕਿਉਂਕਿ ਹੋਰ ਚੀਜ਼ਾਂ ਤਾਂ ਸਾਰੀਆਂ ਘਰਾਂ 'ਚੋਂ ਮਿਲ ਜਾਂਦੀਆਂ ਸਨ - ਕਪੜਾ ਮਿਲ ਜਾਂਦਾ ਸੀ, ਤੇਲ ਮਿਲ ਜਾਂਦਾ ਸੀ, ਹਰ ਚੀਜ਼ ਘਰ 'ਚ ਹੁੰਦੀ ਹੈ ਲੇਕਿਨ ਇਕ ਨਮਕ ਸੀ ਜਿਹੜਾ ਮਿਲ ਨਹੀਂ ਸੀ ਸਕਦਾ, ਦੂਰੋਂ ਲਿਆਉਣਾ ਪੈਂਦਾ ਸੀ।

ਸੋ ਵਪਾਰ ਬਹੁਤ ਫਲਿਆ ਤੇ ਆਪ ਨੇ ਆਪਣੇ ਪਿਤਾ ਦੀ ਥਾਂ ਦੇ ਉਤੇ ਉਨ੍ਹਾਂ ਵਾਲਾ ਹੀ ਧਰਮ-ਕਰਮ ਦੇਵੀ ਦੇ ਜਗਰਾਤੇ ਕਟਣੇ ਸ਼ੁਰੂ ਕਰ ਦਿਤੇ। ਸਾਰੀ ਰਾਤ ਆਪ ਘੁੰਗਰੂ ਬੰਨ੍ਹ ਕੇ ਨ੍ਰਿਤ ਕਰਿਆ ਕਰਦੇ ਸੀ, ਭੇਟਾਂ ਗਾਇਆ ਕਰਦੇ ਸੀ, ਗਲਾ ਬਹੁਤ ਰਸੀਲਾ ਸੀ, ਸੋਹਣੇ-ਸੁਨੱਖੇ ਸੀ, ਨੌਜਵਾਨ ਸੀ, ਭਰਵਾਂ ਚਿਹਰਾ ਸੀ ਤੇ ਜਿਹੜਾ ਵੀ ਦੇਖਦਾ ਸੀ, ਦੇਖਦੇ ਸਾਰ ਮੋਹਿਤ ਹੋ ਜਾਂਦਾ ਸੀ। ਕੁਦਰਤ ਨੇ ਖਾਸ ਹੀ ਆਪ ਨੂੰ ਰੂਪ ਦਿਤਾ ਸੀ, ਕੁਝ ਧਾਰਮਿਕ ਜਜ਼ਬਾਤ ਹੋਣ ਕਰਕੇ, ਹਰ ਵਕਤ ਸੰਜੀਦਗੀ 'ਚ ਹੋਣ ਕਰਕੇ ਸਾਰੇ ਹੀ ਇਨ੍ਹਾਂ ਦਾ ਮਾਣ ਕਰਦੇ ਸੀ।

ਇਕ ਦਿਨ ਦੀ ਗੱਲ ਹੈ ਕਿ ਸਾਰੀ ਰਾਤ ਦਾ ਜਗਰਾਤਾ ਹੋ ਰਿਹਾ ਹੈ, ਭੇਟਾਂ ਗਾਈਆਂ ਜਾ ਰਹੀਆਂ ਹਨ ਤੇ ਨ੍ਰਿਤ ਹੋ ਰਿਹਾ ਹੈ। ਆਪ ਦੇ ਗਿੱਟਿਆਂ ਦੇ ਕੋਲ ਘੁੰਗਰੂ ਬੰਨ੍ਹੇ ਹੋਏ ਨੇ, ਹੱਥਾਂ ਦੇ ਵਿਚ ਖੜਤਾਲਾਂ ਨੇ, ਬਹੁਤ ਜੋਸ਼ ਦੇ ਨਾਲ, ਬੜੀ ਸ਼ਰਧਾ ਦੇ ਨਾਲ ਸਾਰੀ ਰਾਤ ਆਪ ਕੀਰਤਨ ਕਰਦੇ ਰਹੇ। ਉਸ ਤੋਂ ਬਾਅਦ ਜਦੋਂ ਅੰਮ੍ਰਿਤ ਵੇਲਾ ਹੋਇਆ - ਦੋ ਵਜੇ ਜਾਂ 3 ਵਜੇ, ਉਦੋਂ ਖਿਆਲ ਆਇਆ ਕਿ ਜਾ ਕੇ ਇਸ਼ਨਾਨ ਕਰੀਏ। ਪਾਣੀ ਦਾ ਕੋਈ ਹੋਰ ਪ੍ਰਬੰਧ ਨਹੀਂ ਸੀ ਹੁੰਦਾ, ਟੋਭੇ ਹੋਇਆ ਕਰਦੇ ਸੀ- ਪਿੰਡਾਂ ਦੇ ਵਿਚ, ਉਨ੍ਹਾਂ ਨੂੰ ਸਾਫ ਸੁਥਰਾ ਰਖਿਆ ਕਰਦੇ ਸੀ।

ਸੋ ਉਸ ਵੇਲੇ ਆਪ ਜੀ ਇਸ਼ਨਾਨ ਕਰਨ ਵਾਸਤੇ ਜਾਂਦੇ ਹਨ। ਜਿਸ ਤਰ੍ਹਾਂ ਕਿ ਜਾਗ ਲਗਿਆ ਕਰਦਾ ਹੈ, ਇਸ ਤਰ੍ਹਾਂ ਉਥੇ ਗੁਰੂ ਨਾਨਕ ਪਾਤਸ਼ਾਹ ਦਾ ਇਕ ਸਿੱਖ ਜਿਸ ਦਾ ਨਾਮ ਭਾਈ ਜੋਧ ਸੀ, ਗੁਰੂ ਮਹਾਰਾਜ ਕੋਲ ਬਹੁਤ ਜਾਇਆ ਕਰਦਾ ਸੀ ਤੇ ਉਸ ਨੇ ਬਹੁਤ ਬਾਣੀ ਯਾਦ ਕੀਤੀ ਹੋਈ ਸੀ। ਉਸ ਵੇਲੇ ਉਹ ਵੀ ਇਸ਼ਨਾਨ ਕਰਨ ਲਈ ਆਏ। ਜਿਸ ਦੇ ਮਨ ਦੇ ਅੰਦਰ ਬਾਣੀ ਹੁੰਦੀ ਹੈ ਉਹ ਜਾਂ ਤਾਂ ਚੁਪ ਕਰਕੇ ਪੜ੍ਹਦਾ ਹੈ ਜਾਂ ਹੌਲੀ-ਹੌਲੀ ਪੜ੍ਹਦਾ ਹੈ ਜਾਂ ਗਾ ਕੇ ਪੜ੍ਹਦਾ ਹੈ। ਆਪ ਜੀ ਦੇ ਮੁਖ 'ਚੋਂ ਉਸ ਵੇਲੇ ਇਸ ਭਾਵ ਦੇ ਸ਼ਬਦ ਨਿਕਲ ਰਹੇ ਸਨ -

***ਧਾਰਨਾ - ਅੰਮ੍ਰਿਤ ਵੇਲੇ ਓ ਕੌਣ ਜਾਗਦੇ -2, 2.***
***ਕੋਈ ਜਾਗਦੇ ਨੇ, ਰਾਮ ਪਿਆਰੇ -2, 2.***
***ਕੋਈ ਜਾਗਦੇ ਨੇ ਰਾਮ ਪਿਆਰੇ ਸੰਗਤੇ, ...।***
***ਅੰਮ੍ਰਿਤ ਵੇਲੇ ਓ ..........-2.***

***ਭਿੰਨੀ ਰੈਨੜੀਐ ਚਾਮਕਨਿ ਤਾਰੇ॥***
***ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ॥***
***ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ॥***
***ਚਰਣ ਕਮਲ ਧਿਆਨੁ ਹਿਰਦੈ ਪ੍ਰਭ ਬਿਸਰੁ ਨਾਹੀ ਇਕੁ ਖਿਨੋ॥***
***ਤਜਿ ਮਾਨੁ ਮੋਹੁ ਬਿਕਾਰੁ ਮਨ ਕਾ ਕਲਮਲਾ ਦੁਖ ਜਾਰੇ॥***
***ਬਿਨਵੰਤਿ ਨਾਨਕ ਸਦਾ ਜਾਗਹਿ ਹਰਿ ਦਾਸ ਸੰਤ ਪਿਆਰੇ॥***
***ਪੰਨਾ - 459***

ਜਾਗਣਾ ਸਾਰਿਆਂ ਦੇ ਹਿੱਸੇ 'ਚ ਨਹੀਂ ਆਉਂਦਾ। ਜਾਂ ਤਾਂ ਦੁਖੀ ਬੰਦੇ ਨੂੰ ਨੀਂਦ ਨਹੀਂ ਆਇਆ ਕਰਦੀ; ਸਰੀਰ ਦੇ ਅੰਦਰ ਕੋਈ ਰੋਗ ਹੋਵੇ, ਕਿਸੇ ਦੇ ਸਿਰ ਤੇ ਕੋਈ ਦੁਸ਼ਮਣ ਹੋਵੇ, ਉਸ ਨੂੰ ਵੀ ਨੀਂਦ ਨਹੀਂ ਆਇਆ ਕਰਦੀ; ਕਰਜ਼ਾ ਦੇਣਾ ਹੋਵੇ ਤੇ ਮਨ ਵਿਚ ਖਿਆਲ ਹੋਵੇ ਕਿ ਜ਼ਰੂਰ ਦੇਣਾ ਹੈ, ਭੰਨਾਂ-ਘਾੜਤਾਂ 'ਚ ਪਿਆ ਹੋਇਆ ਉਹ ਵੀ ਨਹੀਂ ਸੌਂਇਆਂ ਕਰਦਾ; ਲੜਕੀ ਜਵਾਨ ਹੋਵੇ, ਵਰ ਨਾ ਮਿਲਦਾ ਹੋਵੇ, ਉਸ ਨੂੰ ਵੀ ਨੀਂਦ ਨਹੀਂ ਆਉਂਦੀ; ਲੇਕਿਨ ਇਹ ਜਾਗਣਾ ਦੁਖਦਾਈ ਹੁੰਦਾ ਹੈ ਪਰ ਜੋ ਪ੍ਰਭੂ ਦੇ ਪਿਆਰ ਵਿਚ ਜਾਗਦੇ ਨੇ, ਉਹ ਸੁਖਾਂ ਦੀ ਜਾਗ ਹੁੰਦੀ ਹੈ। ਉਸ ਜਾਗਣ ਵਾਸਤੇ ਬਾਣੀ ਦੇ ਅੰਦਰ ਬਾਰ-ਬਾਰ ਫੁਰਮਾਨ ਆਉਂਦੇ ਨੇ -

***ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ॥***
***ਜਾ ਕੇ ਸੰਗ ਤੇ ਬੀਛੁਰਾ ਤਾਹੀ ਕੇ ਸੰਗਿ ਲਾਗੁ॥***
***ਪੰਨਾ - 1371***

ਸੁੱਤਾ ਪਿਆ ਕੀ ਕਰਦਾ ਹੈਂ? ਉਠ ਕੇ ਬੈਠ, ਜਾਗ ਅਤੇ ਯਾਦ ਕਰ ਕਿ ਕਿਸੇ ਦਿਨ ਵਾਹਿਗੁਰੂ ਨਾਲੋਂ ਤੇਰਾ ਵਿਛੋੜਾ ਹੋਇਆ ਸੀ, ਤੂੰ ਉਸ ਨੂੰ ਮਿਲਣਾ ਹੈ, ਉਸ ਨੂੰ ਮਿਲਣ ਵਾਸਤੇ ਤੈਨੂੰ ਇਹ ਮਾਨਸ ਦੇਹੀ, ਮਨੁੱਖ ਜਨਮ ਮਿਲਿਆ ਹੈ।

ਮਹਾਰਾਜ ਫੁਰਮਾਨ ਕਰਦੇ ਹਨ ਕਿ ਦਲਿੱਦਰੀ ਬੰਦੇ ਜਿਨ੍ਹਾਂ ਦੇ ਭਾਗ ਮਾੜੇ ਨੇ, ਉਨ੍ਹਾਂ ਨੂੰ ਅੰਮ੍ਰਿਤ ਵੇਲੇ ਜਾਗ ਨਹੀਂ ਆਇਆ ਕਰਦੀ ਕਿਉਂਕਿ ਉਨ੍ਹਾਂ ਦਾ ਅਜੇ ਸਮਾਂ ਨਹੀਂ ਆਇਆ। ਜੋ ਪ੍ਰਭੂ ਦੇ ਪਿਆਰੇ ਨੇ, ਉਹ ਅੰਮ੍ਰਿਤ ਵੇਲੇ ਜਾਗਦੇ ਹਨ, ਉਸ ਸਮੇਂ ਉਨ੍ਹਾਂ ਨੂੰ ਨੀਂਦ ਨਹੀਂ ਆਇਆ ਕਰਦੀ ਕਿਉਂਕਿ -

***ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਓ ਕਰ ਅਰਾਮ ਨਹੀਂ ਬਹਿੰਦੇ।***
***ਨਿਹੁੰ ਵਾਲੇ ਨੈਣਾਂ ਕੀ ਨੀਂਦਰ ਓ ਦਿਨੇ ਰਾਤ ਪਏ ਵਹਿੰਦੇ।***
***ਇਕੋ ਲਗਨ ਲਗੀ ਲਈ ਜਾਂਦੀ ਹੈ ਟੋਰ ਅਨੰਤ ਉਨ੍ਹਾਂ ਦੀ।***
***ਵਸਲੋਂ ਉਰੇ ਮੁਕਾਮ ਨ ਕੋਈ ਸੋ ਚਾਲ ਪਏ ਨਿਤ ਰਹਿੰਦੇ।***
***ਡਾ. ਭਾਈ ਵੀਰ ਸਿੰਘ ਜੀ***

ਅੰਮ੍ਰਿਤ ਵੇਲਾ ਹੁੰਦੇ ਹੀ ਉਨ੍ਹਾਂ ਦੇ ਅੰਦਰ ਖਿੱਚ ਪੈਂਦੀ ਹੈ, ਉਸ ਵਕਤ ਉਹ ਸੌਂ ਨਹੀਂ ਸਕਿਆ ਕਰਦੇ ਕਿਉਂਕਿ ਆਪਣੇ ਪਿਆਰੇ ਦੀ ਯਾਦ ਦੇ ਅੰਦਰ ਜੁੜ ਬੈਠਣ ਦੀ ਤਾਂਘ ਹੁੰਦੀ ਹੈ, ਉਸ ਦੇ ਦਰਸ਼ਨਾਂ ਦੀ ਤਾਂਘ ਹੁੰਦੀ ਹੈ। ਇਹ ਸਮਾਂ ਕੇਵਲ ਪ੍ਰਭੂ ਦੇ ਪਿਆਰਿਆਂ ਦੇ ਹਿੱਸੇ ਵਿਚ ਆਇਆ ਹੈ। ਮਨਮੁੱਖ ਬੰਦਿਆਂ ਦੇ ਭਾਗਾਂ ਵਿਚ ਨਹੀਂ ਹੁੰਦਾ ਕਿਉਂਕਿ ਪਹਿਲੀ ਰਾਤ ਤਾਂ ਉਹ ਰੰਗ ਰਲੀਆਂ ਵਿਚ ਮਸਤ ਰਹਿੰਦੇ ਨੇ ਤੇ ਅੰਮ੍ਰਿਤ ਵੇਲੇ ਉਨ੍ਹਾਂ ਨੂੰ ਜਾਗ ਨਹੀਂ ਆਇਆ ਕਰਦੀ, ਇਸ ਸੰਸਾਰ ਤੇ ਆਉਣ ਦਾ ਮਨੋਰਥ ਉਨ੍ਹਾਂ ਨੂੰ ਭੁੱਲ ਗਿਆ। ਗੁਰੂ ਮਹਾਰਾਜ ਦਾ ਬੜਾ ਕਰੜਾ ਵਾਕ ਹੈ, ਇਸ ਤਰ੍ਹਾਂ ਪੜ੍ਹ ਲਓ -

***ਧਾਰਨਾ - ਤੂੰ ਜੀਉਂਦਾ ਮਰ ਗਿਆ ਓ,***
***ਗਾਫਲਾ ਤੈਨੂੰ ਜਾਗ ਨਾ ਆਈ -2, 2.***

***ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ॥***
***ਪੰਨਾ - 1383***

ਜੇ ਅੰਮ੍ਰਿਤ ਵੇਲੇ ਨਹੀਂ ਜਾਗਿਆ, ਫੇਰ ਤਾਂ ਤੂੰ ਜੀਊਂਦਾ ਹੀ ਮਰ ਗਿਆ; ਕਿਉਂ? ਕਿਉਂਕਿ ਤੈਨੂੰ ਤਾਂ ਰੱਬ ਭੁਲਿਆ ਹੋਇਆ ਹੈ ਪਰ ਵਾਹਿਗੁਰੂ ਦੇ ਤਾਂ ਤੂੰ ਯਾਦ ਹੈਂ -

***ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ॥***
***ਪੰਨਾ - 1383***

ਉਹ ਹਰ ਵੇਲੇ ਤੇਰੇ ਨਾਲ ਰਹਿੰਦਾ ਹੈ, ਇੰਤਜ਼ਾਰ ਕਰਦਾ ਹੈ ਕਿ ਇਹ ਅਰਬਾਂ-ਖਰਬਾਂ ਸਾਲਾਂ ਦਾ ਚੱਲ ਰਿਹਾ ਰਾਹੀ ਕਦੋਂ ਘਰ ਵਾਪਸ ਆਏਗਾ; ਕਿਉਂਕਿ ਬਹੁਤ ਚਿਰ ਹੋ ਗਿਆ -

***ਕਈ ਜਨਮ ਭਏ ਕੀਟ ਪਤੰਗਾ॥***
***ਕਈ ਜਨਮ ਗਜ ਮੀਨ ਕੁਰੰਗਾ॥***
***ਕਈ ਜਨਮ ਪੰਖੀ ਸਰਪ ਹੋਇਓ॥***
***ਕਈ ਜਨਮ ਹੈਵਰ ਬ੍ਰਿਖ ਜੋਇਓ॥***
***ਮਿਲੁ ਜਗਦੀਸ ਮਿਲਨ ਕੀ ਬਰੀਆ॥***
***ਚਿਰੰਕਾਲ ਇਹ ਦੇਹ ਸੰਜਰੀਆ॥*** ***ਪੰਨਾ - 176***

ਪ੍ਰਮੇਸ਼ੂਰ ਇਸ ਦੀ ਇੰਤਜ਼ਾਰ ਕਰਦਾ ਹੈ ਪਰ ਇਸ ਨੂੰ ਜਾਗ ਨਹੀਂ ਆਉਂਦੀ; ਕਿਵੇਂ ਜਗਾਇਆ ਜਾਵੇ? ਜਾਗ ਨਹੀਂ ਆਇਆ ਕਰਦੀ ਸਾਧ-ਸੰਗਤ ਜੀ! ਜਦੋਂ ਤੱਕ ਪੂਰਾ ਨਾ ਮਿਲੇ -

***ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥***
***ਪੰਨਾ - 204***

ਜਦੋਂ ਰਸਿਕ ਬੈਰਾਗੀ ਨਾਲ ਮੇਲ ਹੁੰਦਾ ਹੈ। ਉਸ ਵੇਲੇ ਫੇਰ ਹੁੰਦਾ ਕੀ ਹੈ ਜਦੋਂ ਮਿਲ ਜਾਂਦਾ ਹੈ? ਕਹਿੰਦੇ -

***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥***
***ਪੰਨਾ - 204***

ਇਹ ਜਿਹੜਾ ਮਨ ਵਿਚ ਹਨ੍ਹੇਰਾ ਪਿਆ ਹੋਇਆ ਹੈ ਇਸ ਦਾ ਖਾਤਮਾ ਹੋ ਜਾਂਦਾ ਹੈ - ਅਗਿਆਨ ਦੇ ਹਨ੍ਹੇਰੇ ਦਾ।

ਕਰੋੜਾਂ ਜਨਮਾਂ ਦੀ ਸੁਤੀ ਹੋਈ ਹਉਮੈ 'ਚ ਖੇਲ੍ਹ ਰਹੀ ਸੁਰਤ ਜਾਗ ਪਿਆ ਕਰਦੀ ਹੈ। ਇਹ ਵੀ ਇਕ ਜਾਗ ਹੈ। ਦੂਸਰੀ ਜਾਗ ਸਰੀਰ ਦੀ ਹੈ। ਜਿਹੜਾ ਸਰੀਰ ਤੋਂ ਨਹੀਂ ਜਾਗਦਾ, ਉਸ ਨੂੰ ਰੂਹਾਨੀ ਜਾਗ ਕਿਵੇਂ ਆ ਜਾਏਗੀ? ਨਹੀਂ ਆਇਆ ਕਰਦੀ। ਉਹ ਸਮਾਂ ਹੁੰਦਾ ਹੈ। ਉਸ ਵੇਲੇ ਕਹਿੰਦੇ ਨੇ ਲੁਟਿਆ ਗਿਆ ਇਹ, ਮੁਸਿਆ ਗਿਆ-

***ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ॥***
***ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ॥***
***ਪੰਨਾ - 204***

ਬੁਰੇ ਕੰਮ ਵਾਸਤੇ, ਗਲਤ ਕੰਮ ਕਰਨ ਵਾਸਤੇ ਕਦੇ ਇਹ ਸਮਾਂ ਨਹੀਂ ਦੇਖਦਾ; ਭਾਵੇਂ ਰਾਤ ਹੋਵੇ, ਭਾਵੇਂ ਦਿਨ ਹੋਵੇ, ਇਸ ਨੂੰ ਨੀਂਦ ਨਹੀਂ ਆਉਂਦੀ, ਆਲਸ ਨਹੀਂ ਆਉਂਦਾ। ਜੋ ਭਜਨ ਕਰਨ ਦਾ, ਪ੍ਰਮੇਸ਼ਰ ਨਾਲ ਮਿਲਣ ਦਾ ਸਮਾਂ - ਅੰਮ੍ਰਿਤ ਵੇਲਾ ਹੈ, ਉਸ ਦੀ ਸੰਭਾਲ ਨਹੀਂ ਕਰਦਾ। ਸੋ ਇਸ ਤਰ੍ਹਾਂ -

***ਬੁਰੇ ਕਾਮ ਕਉ ਊਠਿ ਖਲੋਇਆ॥***
***ਨਾਮ ਕੀ ਬੇਲਾ ਪੈ ਪੈ ਸੋਇਆ॥*** ***ਪੰਨਾ - 738***

***ਚੰਗਿਆਈ ਆਲਕੁ ਕਰੇ ਬੁਰਿਆਈ ਹੋਇ ਸੇਰੁ॥***
***ਪੰਨਾ - 518***

ਸ਼ੇਰ ਵਰਗਾ ਜਿਗਰਾ ਹੋ ਜਾਂਦਾ ਹੈ ਜਦੋਂ ਕੋਈ ਗਲਤ ਕੰਮ ਕਰਨਾ ਹੁੰਦਾ ਹੈ। ਸੋ ਅੰਮ੍ਰਿਤ ਵੇਲੇ ਓਹੀਓ ਜਾਗਦੇ ਨੇ ਜਿਨ੍ਹਾਂ ਦੇ ਸੀਨੇ ਦੇ ਵਿਚ ਪ੍ਰਭੂ-ਪਿਆਰ ਦੀ ਖਿੱਚ ਪਈ ਹੋਈ ਹੈ। ਉਹ ਨਹੀਂ ਸੌਂਇਆ ਕਰਦੇ।

ਇਕ ਵਾਰ ਦੀ ਗੱਲ ਹੈ ਕਿ ਗੁਰੂ ਨਾਨਕ ਪਾਤਸ਼ਾਹ ਜਾ ਰਹੇ ਨੇ। ਮਰਦਾਨੇ ਦੀ ਨਿਗਾਹ ਵਿਚ ਇਕ ਬਹੁਤ ਹੀ ਅਜੀਬ ਕਿਸਮ ਦਾ ਬੰਦਾ ਆਇਆ ਜਿਸ ਨੇ ਇਕ ਬਹੁਤ ਵੱਡਾ ਜੁਲੜ ਚੁਕਿਆ ਹੋਇਆ ਹੈ। ਮਰਦਾਨਾ ਕਹਿਣ ਲੱਗਿਆ, "ਪਾਤਸ਼ਾਹ! ਇਹ ਬੰਦਾ ਕਿਹੋ-ਜਿਹਾ ਹੋਇਆ? ਇਹ ਕਿੱਡਾ ਭਾਰਾ ਜੁਲੜ ਚੁਕੀ ਜਾ ਰਿਹਾ ਹੈ।"

ਮਹਾਰਾਜ ਕਹਿੰਦੇ, "ਮਰਦਾਨਿਆ! ਬੁਲਾ ਕੇ ਪੁਛ ਲੈ।" ਅਵਾਜ਼ ਦਿਤੀ ਤਾਂ ਕੋਲ ਆ ਗਿਆ। ਜੁਲੜ ਰੱਖ ਦਿਤਾ।

ਕਹਿੰਦੇ, "ਕੌਣ ਹੈਂ ਤੂੰ?"

ਕਹਿੰਦਾ, "ਮੈਂ ਕਲਜੁਗ ਹਾਂ, ਮੈਂ ਇਕੋ ਜਿਹਾ ਨਹੀਂ ਰਹਿੰਦਾ। ਨਾ ਕਿਸੇ ਬੰਦੇ ਤੇ ਇਕੋ-ਜਿਹਾ ਰਹਿੰਦਾ ਹਾਂ, ਨਾ ਵਾਤਾਵਰਣ ਤੇ ਇਕੋ ਜਿਹਾ ਰਹਿੰਦਾ ਹਾਂ। ਮੇਰੇ ਵਿਚ ਤਬਦੀਲੀ ਹਰ ਵਕਤ ਆਉਂਦੀ ਹੈ, ਹਰ ਰੋਜ਼ ਆਉਂਦੀ ਹੈ, ਹਰ ਛਿਨ ਆਉਂਦੀ ਹੈ। ਅੱਖ ਝਪਕਣ ਜਿੰਨੇ ਸਮੇਂ ਵਿਚ ਮੈਂ ਬਦਲ

ਜਾਇਆ ਕਰਦਾ ਹਾਂ, ਉਹੋ ਜਿਹਾ ਨਹੀਂ ਰਿਹਾ ਕਰਦਾ।"

"ਕਦੇ ਉਹ ਸਮਾਂ ਸੀ ਜਦੋਂ ਮੈਂ ਸਤਿ ਦੇ ਅੰਦਰ ਰਿਹਾ ਕਰਦਾ ਸੀ। ਸਾਰੀ ਰਿਆਇਆ ਜਿੰਨੇ ਜੀਵ ਜੰਤੂ ਸਨ, ਸਭ ਸਤਿ ਦਾ ਪਾਲਣ ਕਰਦੇ ਸਨ। ਮਨੁੱਖ, ਜਾਨਵਰਾਂ ਦੀਆਂ ਬੋਲੀਆਂ ਹੋਈਆਂ ਬੋਲੀਆਂ ਸਮਝਦੇ ਸਨ, ਵਾਤਾਵਰਣ ਦੀ ਬੋਲੀ, ਹਵਾ ਦੀ ਬੋਲੀ ਸਮਝਦੇ ਸਨ। ਸਭ ਗੱਲਾਂ ਜਾਣਦੇ ਸੀ telepathy (ਦੂਰ-ਸੰਵੇਦਨ) ਰਾਹੀਂ ਹਰੇਕ ਦੇ ਮਨ ਦੀ ਬਗੈਰ ਬੋਲੇ ਗੱਲ ਜਾਣਦੇ ਸੀ ਤੇ ਸਤਿ ਦੇ ਪੁਜਾਰੀ ਹੁੰਦੇ ਸੀ, ਉਹ ਵੀ ਸਮਾਂ ਸੀ। ਫੇਰ ਰਾਜਿਆਂ ਦਾ ਵਕਤ ਆਇਆ, ਤ੍ਰੇਤਾ ਯੁਗ ਆਇਆ। ਯੱਗਾਂ ਦਾ ਜ਼ੋਰ ਆਇਆ, ਵੱਡੇ-ਵੱਡੇ ਯੱਗ, ਰਾਜਸੂ ਯੱਗ, ਅਨੇਕ ਕਿਸਮ ਦੇ ਯੱਗ ਕਰਨੇ ਸ਼ੁਰੂ ਹੋਏ। ਫੇਰ ਪੂਜਾ ਦਾ ਸਮਾਂ ਆਇਆ - ਦੁਆਪਰ ਯੁਗ ਦੇ ਅੰਦਰ, ਉਹ ਵੀ ਲੰਘ ਗਿਆ ਤੇ ਫੇਰ ਕਲਜੁਗ ਦਾ ਸਮਾਂ ਆਇਆ। ਓਹੀ ਸਮਾਂ, ਓਹੀ ਦਰਖਤ, ਓਹੀ ਮੌਸਮ ਸਭ ਕਾਇਮ ਨੇ ਲੇਕਿਨ ਸਮਾਂ ਬਦਲ ਗਿਆ। ਸਮਾਂ ਬਦਲਣ ਨਾਲ ਜਿਹੜਾ ਮਨੁੱਖ ਸੀ, ਇਹ ਦੇਵਤੇ ਦੀ ਪਦਵੀ ਤੋਂ ਗਿਰ ਕੇ ਭੂਤ-ਪ੍ਰੇਤ ਬਣ ਗਿਆ-

***ਕਲਿ ਮਹਿ ਪ੍ਰੇਤ ਜਿਨੀ ਰਾਮੁ ਨ ਪਛਾਤਾ***
***ਸਤਜੁਗਿ ਪਰਮ ਹੰਸ ਬੀਚਾਰੀ॥***
***ਦੁਆਪੁਰਿ ਤ੍ਰੇਤੈ ਮਾਣਸ ਵਰਤਹਿ ਵਿਰਲੈ ਹਉਮੈ ਮਾਰੀ॥***
***ਪੰਨਾ - 1131***

ਸੋ ਸਮਾਂ ਹਮੇਸ਼ਾ ਹੀ ਬਦਲਦਾ ਚਲਿਆ ਜਾਂਦਾ ਹੈ।

ਕਹਿਣ ਲੱਗਿਆ, "ਹੁਣ ਮੇਰਾ ਸਮਾਂ ਆ ਗਿਆ ਹੈ, ਮੈਨੂੰ ਕਲਜੁਗ ਕਹਿੰਦੇ ਨੇ। ਹਾਂ ਤਾਂ ਮੈਂ ਇਕੋ ਹੀ ਸਮਾਂ ਲੇਕਿਨ ਮੇਰੀਆਂ ਕਰਤੂਤਾਂ ਦੇ ਨਾਲ, ਮੇਰੀ ਅਦਲਾ-ਬਦਲੀ ਦੇ ਨਾਲ ਸਿਆਣਿਆਂ ਨੇ ਮੈਨੂੰ ਭੰਨ ਕੇ ਰੱਖ ਦਿਤਾ। ਸਤਾਰ੍ਹਾਂ ਲੱਖ ਅਠਾਈ ਹਜ਼ਾਰ ਸਾਲ ਮੈਨੂੰ ਸਤਿਜੁਗ ਕਹਿੰਦੇ ਰਹੇ ਤੇ ਬਾਰਾਂ ਲੱਖ ਛਿਆਨਵੇਂ ਹਜ਼ਾਰ ਸਾਲ ਮੈਨੂੰ ਤ੍ਰੇਤਾ ਕਹਿੰਦੇ ਰਹੇ, ਅੱਠ ਲੱਖ ਚੌਹਠ ਹਜ਼ਾਰ ਸਾਲ ਮੈਨੂੰ ਦੁਆਪਰ ਕਹਿੰਦੇ ਰਹੇ ਤੇ ਹੁਣ ਚਾਰ ਲੱਖ ਬੱਤੀ ਹਜ਼ਾਰ ਸਾਲ ਮੈਨੂੰ ਕਲਜੁਗ ਕਹਿੰਦੇ ਰਹਿਣਗੇ। ਸੋ ਮੈਂ ਕਲਜੁਗ ਹਾਂ ਭਾਈ, ਮੈਂ ਸਮਾਂ ਹਾਂ।"

ਮਹਾਰਾਜ ਕਹਿੰਦੇ, "ਇਹ ਕੀ ਚੁਕਿਆ ਹੈ?"

ਕਹਿੰਦਾ, "ਇਹ ਜੁਲੜ ਚੁਕਿਆ ਹੈ - ਆਲਸ ਦਾ ਜੁਲੜ, ਕਿਉਂਕਿ ਇਸ ਵੇਲੇ ਜਿਹੜੇ ਜੀਵ-ਜੰਤੂ ਨੇ, ਉਨ੍ਹਾਂ ਦੇ ਹਿਰਦੇ ਵਿਚੋਂ ਪ੍ਰਮੇਸ਼ਰ ਦੀ ਭਗਤੀ ਨਿਕਲ ਚੁਕੀ ਹੈ ਤੇ ਆਲਸ ਦਾ ਜੁਲੜ ਮੈਂ ਸਾਰਿਆਂ ਦੇ ਉਤੇ ਪਾ ਦਿੰਦਾ ਹਾਂ ਤੇ ਅੰਮ੍ਰਿਤ ਵੇਲੇ ਜਦੋਂ ਨਾਮ ਜਪਣ ਦਾ ਵੇਲਾ ਹੁੰਦਾ ਹੈ ਫੇਰ ਇਨ੍ਹਾਂ ਨੂੰ ਬਾਰ-ਬਾਰ ਗਾੜ੍ਹੀ ਨੀਂਦ ਆਉਂਦੀ ਹੈ, ਫੇਰ ਜਗਾਏ ਵੀ ਨਹੀਂ ਜਾਗਦੇ। ਸਰੀਰ ਇਕੱਠਾ ਨਹੀਂ ਹੁੰਦਾ ਕਿਉਂਕਿ ਰੁਚੀ ਨਹੀਂ ਹੈ ਅੰਦਰ।"

ਕਹਿਣ ਲੱਗੇ, "ਇਸ ਦੇ ਵਿਚ ਗਲੀਆਂ ਹੋਈਆਂ ਹੋਈਆਂ ਹਨ?"

ਕਹਿਣ ਲੱਗਿਆ, "ਗਲੀਆਂ! ਗੁਰੂ ਨਾਨਕ ਪਾਤਸ਼ਾਹ ਨੇ ਇਸ ਦੀ ਮਹੱਤਤਾ ਦੇ ਉਤੇ ਜ਼ੋਰ ਦਿਤਾ ਹੈ ਤੇ ਜਿਹੜੇ ਸ਼ੌਕ ਵਾਲੇ ਗੁਰਸਿਖ ਨੇ, ਜਿਨ੍ਹਾਂ ਨੇ ਇਹ ਜਾਣ ਲਿਆ ਹੈ ਕਿ-

***ਭਈ ਪਰਾਪਤਿ ਮਾਨੁਖ ਦੇਹੁਰੀਆ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥***
***ਅਵਰਿ ਕਾਜ ਤੇਰੈ ਕਿਤੈ ਨ ਕਾਮ॥***
***ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥***
***ਸਰੰਜਾਮਿ ਲਾਗੁ ਭਵਜਲ ਤਰਨ ਕੈ॥***
***ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥ ਪੰਨਾ - 12***

ਜਿਨ੍ਹਾਂ ਦੇ ਹਿਰਦੇ 'ਚ ਇਹ ਸੋਝੀ ਪੈ ਗਈ ਕਿ ਇਹ ਜੋ ਜਨਮ ਹੈ ਇਹ ਪ੍ਰਮੇਸ਼ਰ ਨੂੰ ਮਿਲਣ ਵਾਸਤੇ ਮਿਲਿਆ ਹੈ, ਨਾਲ ਇਹ ਵੀ ਸੋਝੀ ਪੈ ਗਈ ਕਿ ਜੇ ਕਲਜੁਗ ਦੇ ਅੰਦਰ ਥੋੜ੍ਹਾ ਜਿਹਾ ਵੀ ਭਜਨ ਕਰ ਲਿਆ ਤਾਂ ਇਸ ਦੇ ਨਾਲ ਵੀ ਪਾਰ-ਉਤਾਰਾ ਹੋ ਜਾਂਦਾ ਹੈ, ਉਨ੍ਹਾਂ ਦੇ ਮਨ ਵਿਚ ਸ਼ੌਕ ਜਾਗਿਆ ਹੈ, ਸ਼ੌਕ ਵਾਲੇ ਬੰਦੇ ਫੇਰ ਸੌਂਇਆ ਨਹੀਂ ਕਰਦੇ, ਅਵੇਸਲੇ ਨਹੀਂ ਹੋਇਆ ਕਰਦੇ। ਉਹ ਅੰਮ੍ਰਿਤ ਵੇਲੇ ਪਹਿਰ ਰਾਤ ਰਹਿੰਦੀ ਉਠ ਕੇ ਇਸ਼ਨਾਨ ਕਰਦੇ ਨੇ।

ਗੁਰੂ ਅੰਗਦ ਸਾਹਿਬ ਮਹਾਰਾਜ ਨੇ ਗੁਰੂ ਨਾਨਕ ਪਾਤਸ਼ਾਹ ਨੂੰ ਪੁਛਿਆ, "ਪਾਤਸ਼ਾਹ! ਅੰਮ੍ਰਿਤ ਵੇਲੇ ਦੇ ਇਸ਼ਨਾਨ ਦੇ ਉਤੇ ਆਪ ਦਾ ਬਹੁਤ ਜ਼ੋਰ ਹੈ ਤੇ ਕੀ ਇਸ ਦਾ ਕੋਈ ਮਹਾਤਮ ਵੀ ਹੋਇਆ ਕਰਦਾ ਹੈ?"

ਮਹਾਰਾਜ ਕਹਿੰਦੇ, "ਦੇਖੋ! ਹਰ ਚੀਜ਼ ਜੇ ਵਿਧੀ ਨਾਲ ਕੀਤੀ ਜਾਵੇ ਤਾਂ ਉਸ ਦਾ ਫਲ ਹੁੰਦਾ ਹੈ।"

ਕੋਈ ਸ਼ਬਦ ਦਾ ਜਾਪ ਵਿਧੀ ਨਾਲ ਕਰ ਲਓ, ਉਸ ਦਾ ਫਲ ਹੋਏਗਾ। ਕੋਈ ਕੰਮ ਵਿਧੀ ਨਾਲ ਕਰ ਲਓ, ਉਹ ਫਲ ਦੇਵੇਗਾ। ਖੇਤੀ ਵਿਧੀ ਨਾਲ ਬੀਜ ਲਓ, ਜ਼ਿਆਦਾ ਲਾਭ ਹੋਵੇਗਾ। ਪਹਿਲੇ ਕਿਸਾਨ ਜਿਹੜੇ ਸੀ ਉਹ 4-4 ਉਂਗਲ ਡੂੰਘਾ ਹੀ ਕਣਕ ਦਾ ਬੀਜ ਪਾਉਂਦੇ ਸਨ, ਬੀਜ ਜੰਮਿਆ ਨਹੀਂ ਸੀ ਕਰਦਾ ਕਿਉਂਕਿ ਛੋਟੀ ਕਣਕ ਸੀ, Hybrid (ਦੋਗਲੀ ਨਸਲ) ਸੀ। ਵਿਧੀ ਇਸ ਦੀ ਇਹ ਸੀ ਕਿ ਡੇਢ ਉਂਗਲ ਡੂੰਘਾ ਇਸ ਦਾ ਬੀਜ ਪਾਓ, ਉਹ ਬੀਜ ਬਹੁਤ ਹਰਾ ਹੁੰਦਾ ਹੈ ਤੇ ਉਸ ਦਾ ਬਹੁਤ ਝਾੜ ਹੁੰਦਾ ਹੈ। 21 ਦਿਨਾਂ ਬਾਅਦ ਖਾਦ ਪਾਓ, ਫੇਰ ਉਸ ਦੀ germination (ਪੁੰਗਰਨ) ਪੂਰੇ ਜ਼ੋਰ ਤੇ ਹੋ ਜਾਂਦੀ ਹੈ। ਇਹ ਵਿਧੀ ਹੋਇਆ ਕਰਦੀ ਹੈ। ਜ਼ੋਰ ਓਨਾਂ ਹੀ ਲਗਦਾ ਹੈ ਲੇਕਿਨ ਵਿਧੀ ਵਾਲੇ ਦੇ ਭੰਡਾਰੇ ਭਰ ਜਾਂਦੇ ਨੇ, ਦੂਜੇ ਨੂੰ ਘਾਟਾ ਪੈਂਦਾ ਹੈ - ਖੇਤੀਬਾੜੀ ਵਿਚ। ਇਸੇ ਤਰ੍ਹਾਂ ਹੀ ਪਸ਼ੂਆਂ ਦੀ ਗੱਲ ਹੈ। ਸਾਰੀ ਦੁਨੀਆਂ ਵਿਚ ਜਿੰਨੇ ਵੀ ਕੰਮ ਨੇ, ਜੇ ਸਾਰੇ ਵਿਧੀ ਨਾਲ ਕੀਤੇ ਜਾਣ ਤਾਂ ਫਲ ਲਿਆਉਂਦੇ ਨੇ; ਵਿਧੀ ਤੋਂ ਰਹਿਤ ਹੋ ਕੇ ਕੀਤੇ ਜਾਣ ਤਾਂ ਕੋਈ ਫਲ ਨਹੀਂ ਲਿਆਉਂਦੇ।

ਮਹਾਰਾਜ ਕਹਿੰਦੇ, "ਵਿਧੀ ਦੇ ਨਾਲ ਜਿਹੜੇ ਇਸ਼ਨਾਨ ਕਰਦੇ ਨੇ, ਉਨ੍ਹਾਂ ਦਾ ਫਲ ਇਹ ਹੈ ਕਿ ਜੋ ਸਵਾ ਪਹਿਰ ਰਾਤ

ਰਹਿੰਦੀ ਉਠ ਕੇ ਇਸ਼ਨਾਨ ਕਰੇ, ਉਸ ਵੇਲੇ ਕੇਵਲ ਇਸ਼ਨਾਨ ਕਰਨ ਦਾ ਫਲ ਹੀ ਐਨਾ ਹੈ ਕਿ ਜਿੰਨਾ ਸਵਾ ਮਣ ਸੋਨਾ ਦਾਨ ਕਰ ਦਿਤਾ। ਉਸ ਤੋਂ ਜੋ ਦੋ ਘੜੀਆਂ ਬਾਅਦ ਇਸ਼ਨਾਨ ਕਰਦੇ ਨੇ, ਸਵਾ ਮਣ ਚਾਂਦੀ ਪੁੰਨ ਕਰਨ ਦਾ ਫਲ ਪ੍ਰਾਪਤ ਹੁੰਦਾ ਹੈ। ਉਸ ਤੋਂ ਜੋ ਦੋ ਘੜੀ ਬਾਅਦ ਹੁੰਦਾ ਹੈ, ਉਸ ਦਾ ਸਵਾ ਮਣ ਤਾਂਬਾ ਪੁੰਨ ਕਰਨ ਦਾ ਫਲ ਹੁੰਦਾ ਹੈ। ਉਸ ਤੋਂ ਬਾਅਦ ਜਿਹੜੇ ਕਰਦੇ ਨੇ, ਉਨ੍ਹਾਂ ਨੂੰ ਸਵਾ ਮਣ ਅਨਾਜ ਪੁੰਨ ਕਰਨ ਦਾ ਫਲ ਹੁੰਦਾ ਹੈ। ਦਿਨ ਚੜ੍ਹੇ ਤੇ ਜਿਹੜੇ ਇਸ਼ਨਾਨ ਕਰਦੇ ਨੇ, ਉਸਦਾ ਨਾ ਪੁੰਨ ਹੈ ਨਾ ਪਾਪ ਹੈ, ਉਹ ਕੇਵਲ ਸਰੀਰ ਦੀ ਸਫਾਈ ਵਾਸਤੇ ਕਰਦੇ ਨੇ। ਸੋ ਇਸ ਕਰਕੇ ਅਸੀਂ ਜ਼ੋਰ ਦਿੰਦੇ ਹਾਂ ਕਿ ਜੇ ਹੋਰ ਕੁਝ ਨਹੀਂ ਕਰ ਸਕਦਾ, ਤੇ ਜੇ ਇਸ਼ਨਾਨ ਹੀ ਕਰ ਲਵੇ ਵਿਧੀ ਦੇ ਨਾਲ, ਤਾਂ ਵੀ ਬੜਾ ਭਾਰਾ ਫਲ ਪ੍ਰਾਪਤ ਹੋ ਸਕਦਾ ਹੈ।"

ਸੋ ਅੰਮ੍ਰਿਤ ਵੇਲਾ ਹੈ, ਟਿਕਿਆ ਹੋਇਆ ਸਮਾਂ ਹੈ। ਲਹਿਣਾ ਜੀ ਇਸ਼ਨਾਨ ਕਰਨ ਵਾਸਤੇ ਪਿੰਡ ਦੇ ਤਲਾਅ ਤੇ ਗਏ ਹੋਏ ਨੇ। ਆਪ 'ਸੰਘਰ' ਪਿੰਡ ਵਿਚ ਰਹਿ ਰਹੇ ਹਨ ਜਿਥੇ ਆਪ ਦੇ ਨਾਨਕੇ ਸੀ; ਭਾਈ ਫੇਰੂ ਮੱਲ ਜੀ ਦੇ ਉਥੇ ਸਸੁਰਾਲ ਸੀ। ਉਹ ਆਪਣਾ ਵਪਾਰ ਕਰਦੇ ਹਨ। ਸਾਰੀ ਰਾਤ ਦੇਵੀ ਦੀਆਂ ਭੇਟਾਂ ਗਾਉਂਦੇ-ਗਾਉਂਦੇ ਇਸ਼ਨਾਨ ਕਰਨ ਵਾਸਤੇ ਚਲੇ ਗਏ। ਜਿਵੇਂ ਕੋਈ ਚੰਗਾ ਸਮਾਂ ਆਉਣਾ ਹੋਵੇ ਤਾਂ ਕੋਈ ਨਾ ਕੋਈ ਵਿਧੀ ਬਣ ਜਾਂਦੀ ਹੈ, ਦਬੇ ਹੋਏ ਸ਼ੁਭ ਕਰਮ ਜਾਗ ਪੈਂਦੇ ਹਨ। ਉਹ ਵੇਲਾ ਧੰਨ ਹੁੰਦਾ ਹੈ ਜਦੋਂ ਪ੍ਰਮੇਸ਼ਰ ਦੀ ਅਵਾਜ਼ ਕੰਨਾਂ ਵਿਚ ਪੈ ਜਾਵੇ। ਵੱਡਿਆਂ-ਵੱਡਿਆਂ ਦਾ ਸੁਧਾਰ ਇਵੇਂ ਹੀ ਹੋਇਆ ਹੈ, ਸਾਧ-ਸੰਗਤ ਜੀ! ਪਾਪਾਂ ਵਿਚ ਪ੍ਰਵਿਰਤ ਹੋਏ ਬੰਦੇ ਦੇ ਜਦੋਂ ਅਵਾਜ਼ ਕੰਨ ਵਿਚ ਪਈ ਤਾਂ ਅਵਾਜ਼ ਸੰਭਾਲ ਲਈ।

ਉਸ ਵੇਲੇ ਉਥੇ ਕੀ ਦੇਖਦੇ ਨੇ ਕਿ ਉਨ੍ਹਾਂ ਤੋਂ ਵੀ ਪਹਿਲਾਂ ਜਾ ਕੇ ਇਕ ਗੁਰਸਿਖ ਇਸ਼ਨਾਨ ਕਰ ਰਿਹਾ ਹੈ ਜਿਨ੍ਹਾਂ ਦਾ ਨਾਮ ਭਾਈ ਜੋਧ ਹੈ। ਗੁਰੂ ਅੰਗਦ ਸਾਹਿਬ (ਭਾਈ ਲਹਿਣਾ ਜੀ) ਉਨ੍ਹਾਂ ਨੂੰ ਚੰਗੀ ਤਰ੍ਹਾਂ ਜਾਣਦੇ ਨੇ ਲੇਕਿਨ ਬਹੁਤੀ ਨੇੜਤਾ ਨਹੀਂ ਸੀ ਹੋਈ। ਉਸ ਦਾ ਕਾਰਨ ਇਹ ਸੀ ਕਿ ਆਪ ਦੇ ਆਲੇ ਦੁਆਲੇ ਦੇਵੀ ਪੂਜਣ ਵਾਲੇ ਬੰਦਿਆਂ ਦਾ ਇਕੱਠ ਸੀ, ਉਨ੍ਹਾਂ ਨਾਲ ਹੀ ਮਿਤਰਤਾ ਸੀ, ਉਨ੍ਹਾਂ ਦੀ ਸੰਗਤ ਵਿਚ ਰਹਿੰਦੇ ਸੀ, ਆਪਸ ਵਿਚ ਇਕੱਠੇ ਹੋ ਕੇ ਜਾਇਆ ਕਰਦੇ ਸੀ। ਪਰ ਭਾਈ ਜੋਧ ਜੀ ਗੁਰੂ ਨਾਨਕ ਪਾਤਸ਼ਾਹ ਦੇ ਸ਼ਰਧਾਲੂ ਸੀ, ਗੁਰੂ ਨਾਨਕ ਪਾਤਸ਼ਾਹ ਦੇਵੀ-ਦੇਵਤਿਆਂ ਦੇ ਨੇੜੇ ਨਹੀਂ ਸੀ ਜਾਂਦੇ, 'ਸਤਿ' ਦਾ ਪ੍ਰਚਾਰ ਕਰਦੇ ਸਨ। ਇਸ ਵਾਸਤੇ ਕੋਈ ਗੱਲ ਸਾਂਝੀ ਨਹੀਂ ਸੀ ਆਪਸ ਵਿਚ। ਜਦੋਂ ਕੋਈ ਗੱਲ ਸਾਂਝੀ ਨਾ ਹੋਵੇ ਫੇਰ ਕੋਈ ਮੇਲ-ਮਿਲਾਪ ਵੀ ਨਹੀਂ ਹੋਇਆ ਕਰਦਾ –

***ਆਸਾ ਇਸਟ ਉਪਾਸਨਾ ਖਾਣ ਪੀਣ ਪਹਿਰਾਣ।***
***ਤੁਲਸੀ ਖਟ ਲੱਛਣ ਮਿਲੇ ਮਿਤ੍ਰਤਾ ਪਹਿਚਾਣ।***

ਇਹ 6 ਗੱਲਾਂ ਜਿਥੇ ਮਿਲ ਜਾਣ, ਉਥੇ ਮਿੱਤਰਤਾ ਪਿਆ ਕਰਦੀ ਹੈ। ਜਿਥੇ ਛੇ ਪੂਰੀਆਂ ਨਾ ਮਿਲਣ, ਉਨ੍ਹਾਂ ਵਿਚ ਮਿੱਤਰਤਾ ਨਹੀਂ ਹੁੰਦੀ, ਜਾਣ-ਪਛਾਣ ਹੁੰਦੀ ਹੈ। ਸੋ ਅੱਜ ਆਪ ਹੈਰਾਨ ਹੋ ਗਏ ਕਿ ਇਹ ਕੁਝ ਪੜ੍ਹ ਰਹੇ ਨੇ, ਬੜੀ ਲੈਅ ਵਿਚ ਪੜ੍ਹ ਰਹੇ ਨੇ। ਸੋ ਆਪਨੇ ਇਹ ਸ੍ਵਣ ਕੀਤਾ –

***ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ***
***ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥***
***ਜਪੁ॥ ਆਦਿ ਸਚੁ ਜੁਗਾਦਿ ਸਚੁ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ਪੰਨਾ – 1***

'ਨਾਨਕ' ਨਾਮ ਸੁਣਿਆ ਪਰ ਸਮਝ 'ਚ ਨਹੀਂ ਆਈ ਕਿ ਕੀ ਕਹਿ ਦਿਤਾ, ਸਮਝਣ ਦਾ ਯਤਨ ਕਰਿਆ। ਉਸ ਵੇਲੇ ਆਪ ਨੇ ਇਸ਼ਨਾਨ ਕੀਤਾ। ਇਸ਼ਨਾਨ ਕਰਕੇ ਉਸੇ ਸਰੋਵਰ ਦੇ ਕੰਢੇ ਸੁਥਰੇ ਥਾਂ ਤੇ ਜਾ ਕੇ ਚੌਂਕੜਾ ਮਾਰ ਲਿਆ ਤੇ ਲਹਿਣਾ ਜੀ ਵੀ ਇਸ਼ਨਾਨ ਕਰਕੇ ਆਏ ਤੇ ਮਲੱਕੜੇ ਜਿਹੇ ਜਾ ਕੇ ਉਨ੍ਹਾਂ ਦੇ ਪਿਛਲੇ ਪਾਸੇ ਇਸ ਆਸ਼ਾ ਨਾਲ ਚੌਂਕੜਾ ਮਾਰ ਲਿਆ ਕਿ ਇਹ ਜੋ ਕੁਝ ਪੜ੍ਹ ਰਹੇ ਨੇ, ਉਸ ਨੂੰ ਮੈਂ ਸਮਝਣ ਦਾ ਯਤਨ ਕਰਾਂ। ਭਾਈ ਜੋਧ ਨੇ ਜਪੁਜੀ ਸਾਹਿਬ ਪੜ੍ਹਨਾ ਸ਼ੁਰੂ ਕਰ ਦਿਤਾ। ਆਪ ਸਮਝਣ ਦਾ ਯਤਨ ਕਰਦੇ ਨੇ ਲੇਕਿਨ ਜਪੁਜੀ ਸਾਹਿਬ ਬਹੁਤ ਗੂੜ੍ਹ ਬਾਣੀ ਹੋਣ ਕਰਕੇ ਪੂਰੀ ਤਰ੍ਹਾਂ ਸਮਝ 'ਚ ਨਹੀਂ ਆਉਂਦੀ। ਅਖੀਰ ਜਦੋਂ ਚੌਥੀ ਪਉੜੀ ਪੜ੍ਹਨੀ ਸ਼ੁਰੂ ਕੀਤੀ, ਉਸ ਦੀ ਅਖੀਰਲੀ ਤੁਕ ਵਿਚ ਆਇਆ, ਜਿਸ ਨੂੰ ਇਸ ਤਰ੍ਹਾਂ ਸਮਝਣ ਦਾ ਯਤਨ ਕੀਤਾ –

***ਧਾਰਨਾ – ਜਿਹੜਾ ਸਾਰਿਆਂ ਜੀਆਂ ਦਾ ਇਕੋ ਦਾਤਾ,***
***ਓਹਨੂੰ ਨਾ ਵਿਸਾਰੀਂ ਬੰਦਿਆ –2, 2.***
***ਮੇਰੇ ਪਿਆਰੇ, ਓਹਨੂੰ ਨਾ ਵਿਸਾਰੀਂ ਬੰਦਿਆ–2***
***ਜਿਹੜਾ ਸਾਰਿਆਂ ਜੀਆਂ ਦਾ ਇਕੋ ਦਾਤਾ... –2***

ਬੜੇ ਧਿਆਨ ਦੇ ਨਾਲ ਸ੍ਵਣ ਕੀਤਾ –

***ਗੁਰਾ ਇਕ ਦੇਹਿ ਬੁਝਾਈ॥***
***ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥***
***ਪੰਨਾ – 2***

ਪਹਿਲੀ ਵਾਰੀ ਐਸੇ ਸ਼ਬਦ ਸੁਣੇ ਕਿ ਸਾਰਿਆਂ ਜੀਆਂ ਦਾ ਇਕੋ ਦਾਤਾ ਹੈ, ਸਭ ਨੂੰ ਇਕੋ ਹੀ ਦਿੰਦਾ ਹੈ। ਧਿਆਨ ਖਿਚਿਆ ਗਿਆ ਇਸ ਪਾਸੇ। ਉਸ ਵੇਲੇ ਤੱਕ ਇਹ ਖਿਆਲ ਸੀ ਕਿ ਦੇਵੀ ਮਾਤਾ ਹੀ ਸਭ ਕੁਝ ਹੈ, ਹੋਰ ਇਥੇ ਕੁਝ ਨਹੀਂ ਹੈ। ਐਸੇ ਖਿਆਲ ਕਦੇ ਆਏ ਹੀ ਨਹੀਂ ਕਿ ਕੋਈ ਰਾਜ਼ਕ ਵੀ ਹੈ ਸੰਸਾਰ ਦਾ। ਲੇਕਿਨ ਇਕ ਤਾਂ ਨਹੀਂ ਭੁਲਿਆ ਹੋਇਆ ਸਾਧ-ਸੰਗਤ ਜੀ! ਸਾਰੀ ਸ੍ਰਿਸ਼ਟੀ ਭੁਲੀ ਬੈਠੀ ਹੈ। ਕੋਈ ਨਹੀਂ ਐਸਾ ਜਿਹੜਾ ਨਹੀਂ ਭੁਲਿਆ ਹੋਇਆ। ਪੜ੍ਹ ਲੈਂਦੇ ਹਾਂ ਅਸੀਂ, ਸੁਣ ਲੈਂਦੇ ਹਾਂ ਲੇਕਿਨ ਉਥੇ ਦੀ ਉਥੇ ਹੀ ਰਹਿੰਦੇ ਹਾਂ। ਬਹੁਤ ਵਾਰੀ ਆਪ ਨੇ ਇਹ ਸੁਣਿਆ ਹੈ ਕਿ ਇਸ ਜੀਵ ਦਾ ਜੋ ਸਫਰ ਹੈ, ਜੇ ਇਸ ਨੂੰ ਐਨਾ ਹੀ ਪਤਾ ਲੱਗ ਜਾਵੇ ਕਿ ਮੇਰਾ ਆਹ ਸਰੀਰ ਬਣਨ ਤੋਂ ਪਹਿਲਾਂ ਮੈਂ ਕੀ ਸੀ, ਤਾਂ ਵੀ ਜ਼ਿੰਦਗੀ ਦੇ ਅੰਦਰ ਮੋੜ ਆਉਣ ਦੀ ਸੰਭਾਵਨਾ ਹੈ ਪਰ ਇਹ ਵਿਸ਼ਵਾਸ ਨਹੀਂ ਕਰਦਾ। ਜਨਮ ਤੋਂ ਪਹਿਲਾਂ ਇਹ ਮਾਂ ਦੇ ਪੇਟ ਵਿਚ ਪੁੱਠਾ ਲਟਕਦਾ ਹੋਇਆ ਤਪ ਕਰਦਾ ਸੀ –

***ਗਰਭ ਕੁੰਟ ਮਹਿ ਉਰਧ ਤਪ ਕਰਤੇ॥***
***ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ॥ ਪੰਨਾ - 251***

ਹਰ ਸ੍ਵਾਸ ਪ੍ਰਮੇਸ਼ਰ ਦੇ ਨਾਮ ਦੀ ਧੁਨ ਵਿਚ ਮਸਤ ਰਹਿੰਦਾ ਸੀ। ਉਸ ਵੇਲੇ ਇਸ ਨੂੰ ਗਿਆਨ ਸੀ। ਸੌ ਜਨਮ ਪਿਛਲਾ ਦੇਖ-ਦੇਖ ਕੇ ਪਛਤਾਵਾ ਕਰਦਾ ਸੀ ਕਿ ਮੈਂ ਕਿਵੇਂ ਜਨਮ ਬਰਬਾਦ ਕਰ ਦਿੱਤੇ; ਕੀ ਮੇਰੇ ਲੇਖੇ ਆਏ? ਕਿਸੇ ਕੰਮ ਤਾਂ ਆਏ ਨਹੀਂ। ਮੈਂ ਜੇ ਵੱਡਾ ਰਾਜਾ ਵੀ ਸੀ ਤਾਂ ਵੀ ਮਰ ਗਿਆ, ਫਕੀਰ ਸੀ ਤਾਂ ਵੀ ਮਰ ਗਿਆ। ਮੈਂ ਜਿਹੜਾ ਕੰਮ ਕਰਨਾ ਸੀ ਉਹ ਤਾਂ ਕਰਿਆ ਨਹੀਂ। ਉਥੇ ਬਾਰ-ਬਾਰ ਬੇਨਤੀਆਂ ਕਰਦਾ ਹੈ ਕਿ ਹੇ ਪ੍ਰਭੂ! ਜੇ ਤੂੰ ਮੈਨੂੰ ਹੁਣ ਇਸ ਕੁੰਭੀ ਨਰਕ ਵਿਚੋਂ ਕੱਢ ਲਵੇਂ ਤਾਂ ਫੇਰ ਨਹੀਂ ਮੈਂ ਭੁਲਦਾ।

ਮਹਾਰਾਜ ਕਹਿੰਦੇ, ਤੂੰ ਇਕ ਵਾਰੀ ਨਹੀਂ, ਹਰ ਵਾਰੀ ਜਦੋਂ ਵੀ ਤੂੰ ਮਨੁੱਖ ਬਣਦਾ ਹੈਂ -

***ਬੈਰ ਬਿਰੋਧ ਕਾਮ ਕ੍ਰੋਧ ਮੋਹ॥***
***ਝੂਠ ਬਿਕਾਰ ਮਹਾ ਲੋਭ ਧ੍ਰੋਹ॥***
***ਇਆਹੂ ਜੁਗਤਿ ਬਿਹਾਨੇ ਕਈ ਜਨਮ॥ ਪੰਨਾ - 268***

ਇਕ ਵਾਰੀ ਤਾਂ ਨਹੀਂ ਤੂੰ ਭੁਲਿਆ, ਸੈਂਕੜੇ ਵਾਰੀ ਭੁਲਦਾ ਤੁਰਿਆ ਜਾ ਰਿਹਾ ਹੈਂ, ਹੁਣ ਵੀ ਤੂੰ ਭੁਲ ਜਾਏਂਗਾ।

ਬਾਰ-ਬਾਰ ਬੇਨਤੀਆਂ ਕਰਦਾ ਹੈ ਕਿ ਹੇ ਪ੍ਰਭੂ! ਮੈਂ ਕਦੇ ਵੀ ਤੇਰਾ ਅਹਿਸਾਨ ਨਹੀਂ ਭੁਲਦਾ ਕਿਉਂਕਿ ਮੈਨੂੰ ਇਹ ਪਤਾ ਹੈ ਕਿ ਮੈਨੂੰ ਕਿੰਨੀ ਛੋਟੀ ਜਿਹੀ ਚੀਜ਼ ਤੋਂ ਤੂੰ ਕਿੰਨੇ ਵੱਡੇ ਰੂਪ ਦੇ ਵਿਚ ਬਦਲ ਰਿਹਾ ਹੈਂ। ਕਿੰਨੀ ਸੁੰਦਰ ਮੈਨੂੰ ਦੇਹੀ ਦੇ ਰਿਹਾ ਹੈਂ, ਕਿੰਨੀਆਂ ਚੀਜ਼ਾਂ ਤੂੰ ਮੇਰੇ ਵਾਸਤੇ ਪਹਿਲਾਂ ਹੀ ਤਿਆਰ ਕੀਤੀਆਂ ਹੋਈਆਂ ਹਨ। ਤੈਨੂੰ ਫਿਕਰ ਹੈ ਕਿ ਜਦੋਂ ਇਸਨੇ ਪੈਦਾ ਹੋਣਾ ਹੈ, ਇਸ ਤੋਂ ਰੋਟੀ ਨਹੀਂ ਖਾ ਹੋਣੀ, ਕੋਈ ਫਲ ਨਹੀਂ ਖਾ ਹੋਣਾ ਤੇ ਇਸਨੂੰ ਸਿਰਫ ਦੁੱਧ ਹਜ਼ਮ ਹੋਣਾ ਹੈ। ਉਹ ਵੀ ਕਿਸੇ ਸਵੱਸਥ ਸਰੀਰ ਦਾ ਠੀਕ ਢੰਗ ਨਾਲ ਹਜ਼ਮ ਹੋਣਾ ਹੈ, ਤਾਂ ਤੂੰ ਮਾਂ ਦੇ ਦੁੱਧ ਪੈਦਾ ਕਰ ਦਿਤਾ - ਮੈਨੂੰ ਦੇਣ ਵਾਸਤੇ। ਲੇਕਿਨ ਸਾਨੂੰ ਤਾਂ ਇਹ ਨਹੀਂ ਖਿਆਲ ਆਉਂਦਾ, ਅਸੀਂ ਕਹਿੰਦੇ ਹਾਂ, ਆਪਣੇ-ਆਪ ਹੁੰਦਾ ਹੈ, ਇਹ ਹੋਣਾ ਹੀ ਸੀ। ਜਿਸ ਨੇ ਇਹ ਪ੍ਰਬੰਧ ਕੀਤਾ ਹੈ, ਸਰੀਰ ਵਿਚ ਦੁੱਧ ਪੈਦਾ ਕੀਤਾ ਹੈ, ਪਸ਼ੂਆਂ ਵਿਚ ਦੁਧ ਪੈਦਾ ਕਰ ਦਿਤਾ, ਫੁੱਲਾਂ ਦੇ ਅੰਦਰ ਸ਼ਹਿਦ ਪੈਦਾ ਕਰ ਦਿਤਾ; ਕਦੇ ਨਹੀਂ ਅਸੀਂ ਧਿਆਨ ਦਿੰਦੇ ਕਿ ਉਹ ਕਿੰਨਾ ਵੱਡਾ ਦਾਤਾ ਹੈ। ਅਨਾਜ ਦੇ ਅੰਦਰ ਸਾਰੇ ਵਿਟਾਮਿਨ ਪੈਦਾ ਕਰ ਦਿਤੇ ਜਿਸ ਦੇ ਨਾਲ ਸਾਡੇ ਸਰੀਰ ਦਾ ਇੰਜਨ ਚਲਦਾ ਹੈ। ਪਾਣੀ ਪੈਦਾ ਕਰ ਦਿਤਾ ਜਿਸ ਤੋਂ ਬਗੈਰ ਅਸੀਂ ਜੀਉਂਦੇ ਹੀ ਨਹੀਂ ਰਹਿ ਸਕਦੇ ਪਰ ਫੇਰ ਵੀ ਉਸ ਦੇ ਸਾਰੇ ਅਹਿਸਾਨ ਅਸੀਂ ਭੁਲ ਜਾਂਦੇ ਹਾਂ, ਕਦੇ ਉਸ ਦੀ ਯਾਦ ਹੀ ਨਹੀਂ ਆਉਂਦੀ, ਅਸੀਂ ਵਾਅਦਾ ਫਰਮੋਸ਼ ਬਣ ਜਾਂਦੇ ਹਾਂ। ਅਕ੍ਰਿਤਘਣਾਂ ਤੋਂ ਵੀ ਥੱਲੇ ਗਿਰ ਜਾਂਦੇ ਹਾਂ ਕਿਉਂਕਿ ਉਸ ਦਾ ਇਕ ਵੀ ਪਰਉਪਕਾਰ ਕਦੇ ਸਾਡੇ ਵਿਚਾਰ ਵਿਚ ਨਹੀਂ ਆਉਂਦਾ। ਉਹ ਕਹਿੰਦੇ ਆਪ ਤਾਂ ਤੂੰ ਕੀ ਕਰਨਾ ਹੈ, ਤੈਨੂੰ ਮਹਾਂਪੁਰਸ਼ ਹਾਕਾਂ ਮਾਰ-ਮਾਰ ਕੇ ਸਮਝਾਉਣਗੇ ਲੇਕਿਨ ਮਜਾਲ ਹੈ ਕਿ ਤੂੰ ਟੱਸ ਤੋਂ ਮੱਸ ਹੋ ਜਾਵੇਂ। ਐਨਾ ਤੂੰ ਮੁਨਕਰ ਹੋ ਜਾਏਂਗਾ ਕਿ ਤੂੰ ਇਸ ਗੱਲ ਦੇ ਉਤੇ ਯਕੀਨ ਹੀ ਨਹੀਂ ਕਰਨਾ ਕਿ-

***ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ***
***ਸੋ ਕਿਉ ਮਨਹੁ ਵਿਸਾਰੀਐ॥***
***ਮਨਹੁ ਕਿਉ ਵਿਸਾਰੀਐ ਏਵਡੁ ਦਾਤਾ***
***ਜਿ ਅਗਨਿ ਮਹਿ ਆਹਾਰੁ ਪਹੁਚਾਵਏ॥ ਪੰਨਾ - 920***

ਜਿਹੜਾ ਉਥੇ ਵੀ ਤੈਨੂੰ ਆਹਾਰ ਦਿੰਦਾ ਸੀ, ਉਸ ਨੂੰ ਤੂੰ ਭੁੱਲਿਆ ਬੈਠਾ ਹੈਂ। 2 ਖਰਬ 15 ਅਰਬ ਸੈਲ ਤੇਰੇ ਸਰੀਰ ਦੇ ਅੰਦਰ ਮਾਂ ਦੇ ਪੇਟ ਵਿਚ ਲਾਏ ਨੇ। ਗਿਣ ਕੇ ਦੇਖ ਲਈਂ ਕਦੇ ਜੇ 10 ਜਨਮ 'ਚ 2 ਖਰਬ ਗਿਣ ਲਏਂ, ਕਦੇ ਨਹੀਂ ਗਿਣ ਸਕਦਾ। ਉਸ ਪ੍ਰਭੂ ਦਾ ਕਿੱਡਾ ਵੱਡਾ ਅਹਿਸਾਨ ਹੈ ਕਿ ਉਸ ਨੇ ਤੈਨੂੰ ਸੁੰਦਰ ਸਰੀਰ ਬਣਾ ਕੇ ਦੁਨੀਆਂ ਦਿਖਾ ਦਿਤੀ, ਫੇਰ ਤੂੰ ਉਸ ਨੂੰ ਭੁਲਿਆ ਬੈਠਾ ਹੈਂ?

ਜੀਵ ਕਹਿੰਦੈ, "ਮਹਾਰਾਜ! ਹੁਣ ਨਹੀਂ ਮੈਂ ਭੁਲਦਾ, ਹੁਣ ਮੈਂ 24 ਘੰਟੇ ਨਾਮ ਜਪਾਂਗਾ। ਹੁਣ ਮੈਨੂੰ ਸੋਝੀ ਹੋ ਗਈ ਕਿ ਨਾਮ ਕੀ ਹੁੰਦਾ ਹੈ।"

ਵਾਹਿਗੁਰੂ ਜੀ ਕਹਿੰਦੇ, "ਪ੍ਰੇਮੀਆਂ! 24 ਘੰਟੇ? ਤੂੰ ਤਾਂ ਇਸ ਰਸਤੇ ਹੀ ਨਹੀਂ ਪੈਣਾ। ਚੰਗਾ ਜੇ ਤੂੰ 24 ਘੰਟੇ ਨਾਮ ਜਪੇਂਗਾ ਤਾਂ ਤੇਰੇ ਸਾਰੇ ਸਫਰ ਦਾ ਜੋ ਨਿਰਬਾਹ ਹੋਣਾ ਹੈ, ਜੋ ਚੀਜ਼ਾਂ ਚਾਹੀਦੀਆਂ ਨੇ, ਉਹ ਸਾਰੀਆਂ ਮੈਂ ਆਪ ਦੇਵਾਂਗਾ ਤੇ ਸਾਰੇ ਕੰਮ ਮੈਂ ਕਰਾਂਗਾ। ਤੈਨੂੰ ਕੁਝ ਕਰਨ ਦੀ ਲੋੜ ਨਹੀਂ ਹੈ, ਤੂੰ ਬੈਠਾ ਰਹੀਂ, ਸਭ ਚੀਜ਼ਾਂ ਤੈਨੂੰ ਬੈਠੇ-ਬਿਠਾਏ ਨੂੰ ਆਉਣਗੀਆਂ, ਮੈਂ ਲਿਆ-ਲਿਆ ਕੇ ਦੇਵਾਂਗਾ।

ਵਾਹਿਗੁਰੂ ਜੀ ਕਹਿੰਦੇ, ਮੈਂ ਤੇਰਾ ਚਾਕਰ ਬਣਾਂਗਾ ਤੇ ਤੂੰ 24 ਘੰਟੇ ਨਾਮ ਦੇ ਵਿਚ ਰਹਿ ਕੇ ਦੇਖ ਤਾਂ ਸਹੀ ਪਰ ਤੂੰ ਰਹਿ ਨਹੀਂ ਸਕਣਾ। ਜਦੋਂ ਬਾਰ-ਬਾਰ ਕਹਿੰਦਾ ਹੈ ਤਾਂ ਵਾਹਿਗੁਰੂ ਜੀ ਕਹਿੰਦੇ, ਚੰਗਾ! ਤੂੰ ਜ਼ਿਆਦਾ ਨਾ ਕਹਿ, ਦਸਵਾਂ ਹਿੱਸਾ ਆਪਣੇ ਸ੍ਵਾਸਾਂ ਦਾ ਦੇ ਦਿਆ ਕਰੀਂ, ਇਹ ਤੇਰੇ ਉਤੇ ਮੇਰਾ ਜੋ ਅਹਿਸਾਨ ਹੈ, ਇਸ ਦਾ ਮੈਂ ਬਦਲਾ ਨਹੀਂ ਲੈਂਦਾ, ਇਕ ਮਾਮੂਲੀ ਜਿਹਾ ਦਸਵਾਂ ਹਿੱਸਾ ਮੈਂ ਤੈਥੋਂ ਲੈਣਾ ਚਾਹੁੰਦਾ ਹਾਂ - ਤੇਰੀ ਕਮਾਈ ਦਾ, ਤਾਂ ਕਿ ਤੇਰਾ ਭਲਾ ਹੋ ਜਾਵੇ। ਮੈਨੂੰ ਨਹੀਂ ਕਿਸੇ ਚੀਜ਼ ਦੀ ਲੋੜ, ਮੈਨੂੰ ਤਾਂ ਕੁਝ ਨਹੀਂ ਚਾਹੀਦਾ, ਦਾਤਾਂ ਸਭ ਮੇਰੇ ਕੋਲ ਨੇ। ਜੇ ਲੋੜ ਹੈ ਤਾਂ ਤੈਨੂੰ ਹੈ, ਤੇ ਤੂੰ ਈਮਾਨਦਾਰੀ ਰਖੀਂ, ਦਸਵਾਂ ਹਿੱਸਾ ਦੇ ਦਿਆ ਕਰੀਂ। ਇਸੇ ਦੇ ਨਾਲ ਹੀ ਤੇਰਾ ਭਲਾ ਹੋ ਜਾਏਗਾ। ਇਹ ਤੇਰੇ ਉਤੇ ਮੇਰਾ ਕਰਜ਼ਾ ਰਿਹਾ -

ਮਹਾਰਾਜ ਕਹਿੰਦੇ, ਹੈਰਾਨੀ ਦੀ ਗੱਲ ਹੈ -

***ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ॥***
***ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ॥***
***ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ॥***
***ਪੰਨਾ - 921***

ਦੀ ਨ ਲੱਭਦੀ ਹੋਵੇ, ਉਸ ਨੂੰ ਇਕ ਗਲਾਸ ਭਰਿਆ ਹੋਇਆ ਪਾਣੀ ਦਾ ਲੱਭ ਜਾਵੇ, ਕਿੰਨੀ ਖੁਸ਼ੀ ਹੁੰਦੀ ਹੈ ਉਸ ਨੂੰ; ਜੇ ਕਰੋੜਾਂ ਮੋਹਰਾਂ ਇਹੋ ਜਿਹੀਆਂ ਲੱਭ ਜਾਣ, ਉਸ ਦੀ ਇਤਨੀ ਖੁਸ਼ੀ ਨਹੀਂ ਹੁੰਦੀ। ਇਕ ਗਿਲਾਸ ਪਾਣੀ ਦਾ ਮਿਲ ਜਾਵੇ ਤਾਂ ਉਸ ਦੀ ਖੁਸ਼ੀ ਬਹੁਤੀ ਹੋਇਆ ਕਰਦੀ ਹੈ। ਸੋ ਰਾਜਾ ਨੰਗੇ ਪੈਰੀਂ ਦੌੜ ਪਿਆ ਜਦ ਸੁਣਿਆ ਕਿ ਆ ਗਏ ਮੇਰੇ ਸਤਿਗੁਰੂ ਨਾਨਕ ਜੀ। ਜਾ ਕੇ ਦੇਖਿਆ ਕਿ ਔਹ ਬੈਠੇ ਨੇ। ਜਾ ਕੇ ਚਰਨਾਂ ਤੇ ਢਹਿ ਪਿਆ, ਰੋਣਾ ਸ਼ੁਰੂ ਕਰ ਦਿਤਾ ਕਿ ਪਾਤਸ਼ਾਹ! ਐਨੀ ਦੇਰ ਲਾ ਦਿਤੀ। ਲੇਕਿਨ ਅੰਦਰੋਂ ਆਵਾਜ਼ ਆਉਂਦੀ ਹੈ ਕਿ ਮਨਾ! ਉਹ ਗੁਰੂ ਨਾਨਕ ਜਿਸ ਦੇ ਬਾਰੇ ਮਨਸੁਖ ਜੀ ਨੇ ਦੱਸਿਆ ਸੀ ਕਿ ਗੁਰੂ ਨਾਨਕ ਨੂੰ ਤਾਂ ਦੇਖਦੇ ਸਾਰ ਤੇਰੇ ਰੋਮ-ਰੋਮ ਵਿਚੋਂ ਨਾਮ ਦੀਆਂ ਧੁਨੀਆਂ ਨਿਕਲਣੀਆਂ ਸ਼ੁਰੂ ਹੋ ਜਾਣਗੀਆਂ, ਇਹ ਨਿਸ਼ਾਨੀ ਹੈ ਉਨ੍ਹਾਂ ਦੀ। ਜਦੋਂ ਗੁਰੂ ਨਾਨਕ ਦੀ ਦ੍ਰਿਸ਼ਟੀ ਤੇਰੇ ਤੇ ਪੈ ਗਈ, ਤਨ-ਮਨ ਠੰਢਾ ਹੋ ਜਾਏਗਾ, ਕੋਈ ਸ਼ੰਕਾ, ਕੋਈ ਸੰਸਾ ਤੇਰੇ ਅੰਦਰ ਨਹੀਂ ਫੁਰੇਗਾ। ਹੈਂ! ਇਸ ਦੇ ਵਿਚੋਂ ਤਾਂ ਉਹ ਰਸ ਨਹੀਂ ਆ ਰਿਹਾ। ਇਹ ਤਾਂ ਮੈਨੂੰ ਕੋਈ ਨਿਰਜਿੰਦ ਚਿਹਰਾ ਪਰਤੀਤ ਹੁੰਦਾ ਹੈ। ਉੱਠਿਆ, ਉੱਠ ਕੇ ਹੱਥ ਜੋੜੇ, ਕਹਿੰਦਾ, "ਮਹਾਰਾਜ! ਤੁਸੀਂ ਆ ਗਏ? ਬੜੀ ਦੇਰ ਲਾਈ।" ਕਹਿੰਦੇ, "ਹਾਂ ਰਾਜਨ! ਤੇਰਾ ਪ੍ਰੇਮ ਦੇਖ ਕੇ ਆ ਗਏ।"

ਰਾਜੇ ਨੇ ਕਿਹਾ, "ਚਲੋ ਫੇਰ ਤੁਸੀਂ ਮਹਿਲਾਂ ਵਿਚ।"

ਕਹਿਣ ਲੱਗੇ, "ਅਸੀਂ ਅਤੀਤ ਪੁਰਸ਼ ਹਾਂ, ਏਥੇ ਹੀ ਰਹਾਂਗੇ।"

ਰਾਜੇ ਦਾ ਮੱਥਾ ਠਣਕ ਗਿਆ ਅਤੇ ਸੋਚਣ ਲਗ ਪਿਆ ਕਿ ਮੈਂ ਤਾਂ ਸੁਣਿਆ ਸੀ ਕਿ ਗੁਰੂ ਨਾਨਕ ਗ੍ਰਿਹਿਸਤੀ ਹੈ, ਗ੍ਰਿਹਿਸਤ ਵਿਚ ਰਹਿੰਦਾ ਹੈ। ਸੰਸਾਰ ਨੂੰ ਤਾਰਨ ਵਾਸਤੇ ਥੋੜ੍ਹੀ ਦੇਰ ਵਾਸਤੇ ਉਸ ਨੇ ਗ੍ਰਿਹਿਸਤ ਤੋਂ ਪਿੱਠ ਮੋੜੀ ਹੈ। ਇਹ ਤਾਂ ਆਪਣੇ ਆਪ ਨੂੰ ਕਹਿੰਦਾ ਹੈ, ਮੈਂ ਅਤੀਤ ਹਾਂ। ਕਿਤੇ ਕੱਚਾ ਨਾ ਹੋਵੇ। ਰਾਜਾ ਓਥੋਂ ਤੁਰ ਗਿਆ, ਰਾਣੀ ਦੇ ਪਾਸ ਆਇਆ ਜਿਸ ਦਾ ਨਾਮ ਚੰਦਰਕਲਾ ਸੀ। ਰਾਣੀ ਨੇ ਦੇਖਿਆ ਕਿ ਰਾਜਾ ਉਦਾਸ ਹੈ; ਗੁਰੂ ਨਾਨਕ ਨੂੰ ਮਿਲਿਆ ਹੋਵੇ, ਜਿਸ ਨੂੰ 'ਨਾਨਕ ਨਾਨਕ' ਕਹਿੰਦੇ ਨੂੰ ਸਾਹ ਨਹੀਂ ਸੀ ਆਉਂਦਾ, ਇਹ ਕੀ ਗੱਲ ਹੋਈ? ਕਹਿਣ ਲੱਗੀ, "ਮਹਾਰਾਜ! ਕੀ ਗੱਲ ਹੈ?" ਰਾਜੇ ਨੇ ਜਵਾਬ ਦਿਤਾ, "ਚੰਦਰਕਲਾ! ਮੈਨੂੰ ਕੁਛ ਇਸ ਤਰ੍ਹਾਂ ਲਗਦਾ ਹੈ ਕਿ ਮੇਰੇ ਨਾਲ ਧੋਖਾ ਹੋ ਗਿਆ, ਮੇਰੇ ਪ੍ਰੇਮ ਨਾਲ ਮਖੌਲ ਕੀਤਾ ਜਾ ਰਿਹਾ ਹੈ। ਮੈਨੂੰ exploit (ਸ਼ੋਸ਼ਣ) ਕੀਤਾ ਜਾ ਰਿਹਾ ਹੈ ਤੇ ਮੇਰਾ ਦਿਲ ਅੰਦਰੋਂ ਸ਼ਾਹਦੀ ਦਿੰਦਾ ਹੈ ਕਿ ਇਹ ਗੁਰੂ ਨਾਨਕ ਨਹੀਂ ਹੈ। ਮੈਂ ਪਹਿਲਾਂ ਕਦੇ ਉਨ੍ਹਾਂ ਦੇ ਦਰਸ਼ਨ ਨਹੀਂ ਕਰੇ, ਜੇ ਕੋਈ ਚਿੱਤਰ ਹੁੰਦਾ ਤਾਂ ਮੈਂ ਦੇਖ ਲੈਂਦਾ ਚਿੱਤਰ ਮਿਲਾ ਕੇ, ਤਸਵੀਰ ਮਿਲਾ ਲੈਂਦਾ ਕਿ ਇਹ ਮੇਰੇ ਸਤਿਗੁਰੂ ਨੇ ਕਿ ਹੋਰ ਕੋਈ ਹੈ। ਪਰ ਮੇਰਾ ਮਨ ਅੰਦਰੋਂ ਨਹੀਂ ਮੰਨਿਆ।" ਕਹਿੰਦੀ ਇਹ ਤਾਂ ਮਾਮੂਲੀ ਗੱਲ ਹੈ, ਤੁਸੀਂ ਮੇਰੇ ਤੇ ਛੱਡੋ, ਮੈਂ ਹੁਣੇ ਪਤਾ ਕਰ ਦਿੰਦੀ ਹਾਂ।

ਉਸੇ ਵੇਲੇ ਜੋ ਚੇਰੀਆਂ ਸੀ, ਦਾਸੀਆਂ ਸੀ, ਉਨ੍ਹਾਂ ਨੂੰ ਕਹਿਣ ਲੱਗੀ ਕਿ ਜਾਓ, ਉਸ ਸਾਧੂ ਦਾ ਪਤਾ ਕੱਢੋ ਕਿ ਕਿੰਨੇ ਕੁ ਪਾਣੀ ਵਿਚ ਹੈ। ਮੰਦ ਚੀਜ਼ਾਂ ਲੈ ਜਾਓ, ਸ਼ਰਾਬ ਮਾਸ ਆਦਿ। ਉਥੇ ਹੀ ਰਹਿਣਾ ਤੁਸੀਂ। ਦੇਖਣਾ ਕਿ ਖੜ੍ਹਦਾ ਹੈ ਕਿ ਗਿਰਦਾ ਹੈ। ਉਹ ਦਾਸੀਆਂ ਇਸੇ ਤਰ੍ਹਾਂ ਨਾਲ ਗਈਆਂ। ਉਹ ਸਾਧੂ ਪਹਿਲੀ ਚੋਟ ਵੀ ਨ ਸਹਾਰ ਸਕਿਆ, ਉਸੇ ਵੇਲੇ ਗਿਰ ਗਿਆ। ਮੋਹਰਾਂ ਲੈ ਲਈਆਂ ਤੇ ਮਦਰਾ ਮਾਸ ਖਾ ਪੀ ਲਿਆ ਤੇ ਸਲੋਕ ਸੁਣਾ ਦਿਤਾ ਕਿ ਜੋ ਆਤਮਾ ਹੈ, ਇਹ ਅਸੰਗ ਹੈ-'ਅਹੰ ਬ੍ਰਹਮਅਸਮੀ, ਨਿਸੰਗ ਭੋਗ ਲੱਛਮੀ' ਤੇ ਸਾਨੂੰ ਕੋਈ ਦੋਸ਼ ਨਹੀਂ ਲਗਦਾ, ਅਸੀਂ ਅਸੰਗ ਹਾਂ, ਇਹ ਸਰੀਰ ਦੀ ਕਿਰਿਆ ਹੈ। ਸਰੀਰ ਤੱਤਾਂ ਦੇ ਅਧੀਨ ਹੈ। ਇਹ ਵੀ ਪਾਪ ਪੁੰਨ ਤੋਂ ਰਹਿਤ ਹੈ।

ਦਾਸੀਆਂ ਨੇ ਸਾਰੀ ਗੱਲ ਆ ਕੇ ਦੱਸੀ। ਰਾਜਾ ਬਹੁਤ ਪਸ਼ਚਾਤਾਪ ਵਿਚ ਹੈ। ਕਹਿਣ ਲੱਗਿਆ, ਮਨਾ! ਇਹ ਮਸਤਕ ਤਾਂ ਗੁਰੂ ਨਾਨਕ ਦੇ ਚਰਨਾਂ ਤੇ ਸੁੱਚਾ ਰੱਖ ਕੇ ਹੀ ਨਿਵਾਉਣਾ ਸੀ, ਮੈਂ ਜੂਠਾ ਕਰ ਲਿਆ - ਇਕ ਪਾਮਰ ਦੇ ਚਰਨਾਂ ਤੇ ਨਿਵਾ ਕੇ। ਹਿਰਦੇ ਦੀ ਵੇਦਨਾ ਉਸ ਦੇ ਭੇਟਾ ਕਰਕੇ ਮੈਂ ਕਿੱਡੀ ਬੜੀ ਗਲਤੀ ਕਰੀ। ਉਸ ਵੇਲੇ ਆਪਣੇ ਮਨ ਦੀ ਹਾਲਤ ਇਸ ਤਰ੍ਹਾਂ ਪ੍ਰਗਟ ਕਰਦਾ ਹੈ -

***ਧਾਰਨਾ - ਮੈਨੂੰ ਪੈ ਗਿਆ ਭੁਲੇਖਾ ਹੰਸ ਦਾ,***
***ਬਗਲ ਸਮਾਧੀ ਵੇਖ ਕੇ - 2***
***ਪਿਆਰਿਓ, ਬਗਲ ਸਮਾਧੀ ਵੇਖ ਕੇ -2, 2.***
***ਮੈਨੂੰ ਪੈ ਗਿਆ ਭੁਲੇਖਾ ਹੰਸ ਦਾ........2***

***ਮੈ ਜਾਨਿਆ ਵਡ ਹੰਸੁ ਹੈ ਤਾ ਮੈ ਕੀਆ ਸੰਗੁ ॥***
***ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ ॥***
***ਪੰਨਾ - 585***

ਕਹਿਣ ਲੱਗਿਆ, "ਰਾਣੀ ਸਾਹਿਬਾ! ਚੰਦਰਕਲਾ! ਬੜਾ ਭੁਲੇਖਾ ਲੱਗਿਆ ਮੈਨੂੰ, ਮੈਂ ਤਾਂ ਇਹ ਸਮਝਦਾ ਸੀ ਕਿ ਇਹ ਵਡਹੰਸ ਹੈ, ਪਰਮ ਹੰਸ ਹੈ, ਬ੍ਰਹਮ ਗਿਆਨੀ ਹੈ, ਗੁਰੂ ਹੈ। ਜੇ ਮੈਨੂੰ ਪਤਾ ਹੁੰਦਾ ਕਿ ਇਹ ਭੇਖੀ ਤੁਰਿਆ ਫਿਰਦਾ ਹੈ ਤਾਂ ਮੈਂ ਜਾ ਕੇ ਸੀਸ ਨਾ ਨਿਵਾਉਂਦਾ -***'ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ ॥'(ਪੰਨਾ - 585)*** ਫੇਰ ਤਾਂ ਮੈਂ ਨੇੜੇ ਨਾ ਜਾਂਦਾ, ਦਰਸ਼ਨ ਨ ਕਰਦਾ। ਕਿਉਂਕਿ ਦੋਹਾਂ ਦੇ ਵਿਚ ਫਰਕ ਹੋਇਆ ਕਰਦਾ ਹੈ। ਸ਼ਕਲ ਦੋਹਾਂ ਦੀ ਇਕੋ ਜਿਹੀ ਹੈ, ਅੱਖਾਂ ਦੋਇ ਮੀਚ ਸਕਦੇ ਹਨ, ਗਿਆਨ ਦੋਇ ਕਰ ਸਕਦੇ ਹਨ। ਕੱਪੜੇ ਤਾਂ ਜਿਹੜਾ ਅਸਲੀ ਹੈ, ਉਹ ਸ਼ਾਇਦ ਨਾ ਪਹਿਨੇ, ਨਾ ਕੋਈ ਭੇਖ ਬਣਾਵੇ ਪਰ ਨਕਲੀ ਜਿਹੜਾ ਹੈ ਉਸ ਦੇ ਕੋਲ ਭੇਖ ਦਾ ਬੜਾ ਜੂੜ ਹੋਇਆ ਕਰਦਾ ਹੈ। ਬੜਾ ਜ਼ੋਰ ਹੁੰਦਾ ਹੈ ਚੇਲਿਆਂ ਚਪਟਿਆਂ ਦਾ, ਗੱਲਾਂ ਕਰਦੇ ਹਨ, ਸਾਖੀਆਂ ਸੁਣਾਉਂਦੇ ਹਨ। ਬੜੀ exploitation (ਸ਼ੋਸ਼ਣ) ਹੁੰਦੀ ਹੈ। ਅਸਲੀ ਨੂੰ ਇਨ੍ਹਾਂ ਗੱਲਾਂ ਦੀ ਲੋੜ ਨਹੀਂ ਹੋਇਆ ਕਰਦੀ। ਅਸਲੀ ਹੀਰੇ ਨੇ ਤਾਂ ਕਦੇ ਨਹੀਂ ਦੱਸਿਆ, ਨਕਲੀ ਹੀਰੇ ਦੀ ਉਪਮਾ ਆਏਗੀ। ਅਸਲ ਤਾਂ ਅਸਲ ਹੈ ਹੀ। ਸੋ ਇਨ੍ਹਾਂ ਦੋਹਾਂ ਦਾ ਫਰਕ ਹੋਇਆ ਕਰਦਾ ਹੈ। ਮਹਾਰਾਜ ਫੁਰਮਾਨ ਕਰਦੇ ਹਨ-

***ਹੰਸਾ ਵਿਚਿ ਬੈਠਾ ਬਗੁ ਨ ਬਣਈ......... ॥***
***ਪੰਨਾ - 960***

ਮਹਾਰਾਜ ਕਹਿੰਦੇ ਹਨ ਕਿ ਬਗੁਲਾ ਹੰਸਾਂ ਵਿਚ ਆ ਕੇ

ਬਹਿ ਜਾਵੇ, ਉਹ ਹੰਸ ਤਾਂ ਨਹੀਂ ਬਣ ਜਾਂਦਾ? ਕਿਉਂ ਨਹੀਂ ਬਣਦਾ? ਕੋਈ ਸਤਿਸੰਗ ਵਿਚ ਆ ਕੇ ਬਹਿ ਗਿਆ, ਅੱਖਾਂ ਮੀਚ ਲਈਆਂ ਤਾਂ ਉਹ ਸਾਧ ਤਾਂ ਨਹੀਂ ਬਣਿਆ। ਪਤਾ ਨਹੀਂ ਉਸ ਦੇ ਮਨ ਵਿਚ ਕੀ ਗੱਲ ਚੱਲ ਰਹੀ ਹੈ। ਕਿਹੜੀ ਦੁਰ-ਭਾਵਨਾ ਉਸ ਦੇ ਹਿਰਦੇ ਦੇ ਵਿਚ ਉਠ ਰਹੀ ਹੈ। ਬੜੀਆਂ ਉਲਟ-ਪੁਲਟ ਭਾਵਨਾਵਾਂ ਉੱਠ ਰਹੀਆਂ ਹਨ। ਸਤਿਸੰਗੀ ਤਾਂ ਨ ਬਣਿਆ?

ਇਕ ਵਾਰੀ ਗੁਰੂ ਤੀਸਰੇ ਪਾਤਸ਼ਾਹ ਮਹਾਰਾਜ ਸੰਗਤ ਵਿਚ ਬੈਠੇ ਇਸੇ ਤਰ੍ਹਾਂ ਵਿਆਖਿਆ ਕਰਦੇ ਹਨ। ਸੰਗਤ ਆਲੇ ਦੁਆਲੇ ਬਹੁਤ ਬੈਠੀ ਹੈ। ਬਚਨ ਕਰ ਰਹੇ ਸਨ, ਆਪ ਦੇ ਹੱਥ ਦੇ ਵਿਚ ਇਕ ਸੁੱਚੇ ਮੋਤੀਆਂ ਦਾ ਸਿਮਰਨਾ ਸੀ। ਇਕ ਸਾਧੂ ਆਇਆ, ਦੋਹਾਂ ਨੇ ਆਪਸ ਵਿਚ ਇਕ ਦੂਜੇ ਨੂੰ ਮਸਤਕ ਨਿਵਾਇਆ। ਗੁਰੂ ਮਹਾਰਾਜ ਨੇ ਬੜਾ ਆਦਰ ਦਿਤਾ ਤੇ ਆਪਣੇ ਕੋਲ ਹੀ ਆਪਣੇ ਬਰਾਬਰ ਬਿਠਾ ਲਿਆ। ਪਿਛਲੇ ਪਾਸੇ ਬੈਠ ਗਿਆ ਤੇ ਮਹਾਰਾਜ ਜੀ ਬਚਨ ਕਰਦੇ ਹਨ। ਇਸ ਤਰ੍ਹਾਂ ਕਰਦੇ-ਕਰਦੇ ਮਹਾਰਾਜ ਜੀ ਨੇ ਗੋਡੇ ਦੇ ਥੱਲੇ, ਆਪਣਾ ਸੁੱਚੇ ਮੋਤੀਆਂ ਦਾ ਸਿਮਰਨਾ ਰੱਖ ਦਿਤਾ। ਉਹ (ਸਾਧ) ਅੱਖਾਂ ਮੀਚੀਂ ਬੈਠਾ ਹੈ, ਕੋਏ ਵਿਚੋਂ ਦੇਖਿਆ ਕਿ ਸਿਮਰਨਾ ਪਿਆ ਹੈ, ਹੈ ਬੜਾ ਕੀਮਤੀ, ਇਹੋ ਜਿਹਾ ਤਾਂ ਮੁੜ ਕੇ ਨਹੀਂ ਮਿਲਣਾ, ਮੇਰੇ ਤੇ ਸ਼ੱਕ ਵੀ ਕਿਸੇ ਨੇ ਨਹੀਂ ਕਰਨਾ। ਅੱਖ ਬਚਾ ਕੇ ਹੱਥ ਵਧਾਇਆ ਤੇ ਸਿਮਰਨਾ ਚੁੱਕ ਦੇ ਕੁੜਤੇ ਵਿਚ ਪਾ ਲਿਆ। ਮਹਾਰਾਜ ਜਾਣੀ-ਜਾਣ ਸਨ। ਆਪ ਨੇ ਕਿਹਾ ਭਾਈ! ਐਥੇ ਸਾਡਾ ਸਿਮਰਨਾ ਸੀ, ਕਿਸੇ ਗੁਰਸਿੱਖ ਦੇ ਹੱਥ ਤਾਂ ਨਹੀਂ ਆਇਆ? ਕਿਤੇ ਗਿਰ ਗਿਆ ਹੋਵੇ ਅਸਾਥੋਂ! ਗੁਰਸਿੱਖਾਂ ਨੇ ਕਿਹਾ, ਪਾਤਸ਼ਾਹ! ਟੋਲ੍ਹ ਲੈਂਦੇ ਹਾਂ। ਜਿਥੋਂ ਤੋਂ ਆਪ ਆਏ ਸੀ, ਓਥੋਂ ਤੋਂ ਟੋਲ੍ਹ-ਟੁਲ੍ਹਾਈ ਸ਼ੁਰੂ ਹੋ ਗਈ, ਸਾਰੇ ਦੇਖ ਲਿਆ। ਮਹਾਰਾਜ ਕਹਿਣ ਲੱਗੇ, "ਇਕ ਦੂਜੇ ਦੇ ਪਾਸ ਦੇਖ ਲਓ ਸਾਰੇ।" ਸਾਰਿਆਂ ਦੇ ਪਾਸ ਦੇਖ ਲਿਆ। ਗੁਰਸਿੱਖ ਕਹਿਣ ਲੱਗੇ ਕਿ ਮਹਾਰਾਜ ਜੀ! ਇਹ ਸੰਤ ਜੀ ਬੈਠੇ ਨੇ, ਜੇ ਆਗਿਆ ਹੋਵੇ ਤਾਂ ਇਨ੍ਹਾਂ ਨੂੰ ਵੀ ਦੇਖ ਲਈਏ, ਜੇ ਨਿਰਾਦਰੀ ਨਾ ਹੋਵੇ। ਸੰਤ ਜੀ ਦਾ ਮੂੰਹ ਫਿੱਕਾ ਹੋ ਗਿਆ। ਗੁਰੂ ਮਹਾਰਾਜ ਨੇ ਕਿਹਾ, ਕੋਈ ਨ ਭਾਈ, ਸਾਨੂੰ ਵੀ ਦੇਖ ਲਓ ਤੇ ਇਨ੍ਹਾਂ ਨੂੰ ਵੀ ਦੇਖ ਲਓ। ਜਦ ਸੰਤ ਨੂੰ ਦੇਖਿਆ ਤਾਂ ਸਿਮਰਨਾ ਲਕੋਈ ਬੈਠਾ ਹੈ ਜੇਬ ਵਿਚ। ਐਸੇ ਤਰ੍ਹਾਂ ਕਹਿੰਦੇ ਨੇ ਕਿ ਸੰਤ ਸਭਾ ਵਿਚ ਤਾਂ ਆ ਕੇ ਬਹਿ ਗਿਆ-

***ਹੰਸਾਂ ਵਿਚਿ ਬੈਠਾ ਬਗੁ ਨ ਬਣਈ.......॥***

***ਪੰਨਾ - 960***

ਪਰ ਬਗੁਲਾ ਜਿਹੜਾ ਹੈ, ਉਹ ਹੰਸ ਨਹੀਂ ਬਣਿਆ ਕਰਦਾ। ਕਿਉਂ? -

.........***ਨਿਤ ਬੈਠਾ ਮਛੀ ਨੋ ਤਾਰ ਲਾਵੈ॥***

***ਪੰਨਾ - 960***

ਸ਼ਿਕਾਰ ਭਾਲਦਾ ਹੈ ਕਿ ਏਥੇ ਕੋਈ ਲੱਭ ਜਾਏਗਾ। ਬਿਰਤੀ ਨਹੀਂ ਇਕਾਗਰ ਹੁੰਦੀ। ਕਦੇ ਐਧਰ ਦੇਖੇਗਾ ਕਦੇ ਓਧਰ ਦੇਖੇਗਾ -

***ਜਾ ਹੰਸ ਸਭਾ ਵੀਚਾਰੁ ਕਰਿ ਦੇਖਨਿ***
***ਤਾ ਬਗਾ ਨਾਲਿ ਜੋੜੁ ਕਦੇ ਨ ਆਵੈ॥ ਪੰਨਾ - 960***

ਸੋ ਉਨ੍ਹਾਂ ਦਾ ਜੋੜ ਨਹੀਂ ਆਉਂਦਾ ਕਿਉਂਕਿ ਦੋਹਾਂ ਵਿਚ ਫਰਕ ਹੁੰਦਾ ਹੈ-

***ਧਾਰਨਾ - ਹੰਸ ਚੋਗ ਮੋਤੀਆਂ ਦਾ ਚੁਗਦੇ,***
***ਡੱਡਾਂ ਸਾਰੇ ਖਾਣ ਬਗੁਲੇ - 2***
***ਮੇਰੇ ਪਿਆਰੇ, ਡੱਡਾਂ ਸਾਰੇ ਖਾਣ ਬਗੁਲੇ - 2, 2.***
***ਹੰਸ ਚੋਗ ਮੋਤੀਆਂ ਦਾ ਚੁਗਦੇ,........।***

***ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾ ਭਾਲਣ ਜਾਵੈ॥***

***ਪੰਨਾ - 960***

ਸਤਿਸੰਗ ਵਿਚ ਆ ਕੇ ਵੀ ਬਹਿ ਗਿਆ, ਬਸਤਰ ਵੀ ਪਾ ਲਏ, ਚੋਲੇ ਵੀ ਪਾ ਲਏ, ਕਪੜਿਆਂ ਨੂੰ ਰੰਗ ਵੀ ਦੁਆ ਲਿਆ; ਕਿਸੇ ਨੇ ਕਾਲਾ ਦੁਆ ਲਿਆ, ਕਿਸੇ ਨੇ ਹਰਾ ਦੁਆ ਲਿਆ, ਕਿਸੇ ਨੇ ਲਾਲ ਦੁਆ ਲਿਆ, ਕਿਸੇ ਨੇ ਭਗਵਾਂ ਲੇਕਿਨ ਅੰਦਰਲੇ ਪਾਸੇ ਮਹਾਰਾਜ ਕਹਿੰਦੇ -

***ਪੂੰਅਰ ਤਾਪ ਗੇਰੀ ਕੇ ਬਸਤ੍ਰਾ॥***
***ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ॥***
***ਦੇਸੁ ਛੋਡਿ ਪਰਦੇਸਹਿ ਧਾਇਆ॥***
***ਪੰਚ ਚੰਡਾਲ ਨਾਲੇ ਲੈ ਆਇਆ॥ ਪੰਨਾ - 1348***

ਉਹ ਤਾਂ ਨਾਲ ਲਈਂ ਫਿਰਦੈਂ ਜਿਨ੍ਹਾਂ ਨੂੰ ਛੱਡਣਾ ਸੀ ਪ੍ਰੇਮੀਆਂ! ਹੰਸ ਤਾਂ ਨਹੀਂ ਬਣਿਆ ਤੂੰ ਕੱਪੜੇ ਪਾ ਕੇ। ਇਸ

ਤਰ੍ਹਾਂ ਨਹੀਂ ਬਣਨਾ, ਜਿਹੜੇ ਹੰਸ-ਬਿਰਤੀ ਵਾਲੇ ਨੇ ਉਹ ਤੱਤ-ਵਿਵੇਚਨ ਕਰਦੇ ਨੇ, ਸੰਸਾਰ ਨੂੰ ਮਿਥਿਆ ਜਾਣਦੇ ਨੇ, ਦੇਹ ਨੂੰ ਮਿਥਿਆ ਜਾਣਦੇ ਨੇ, ਆਤਮਾ ਨੂੰ ਸਤਿ ਜਾਣਦੇ ਨੇ। ਜਿਹੜੇ ਬਗੁ-ਬਿਰਤੀ ਦੇ ਹਨ, ਉਨ੍ਹਾਂ ਦੇ ਅੰਦਰ ਵਾਸ਼ਨਾਵਾਂ ਕੰਮ ਕਰਦੀਆਂ ਨੇ। ਮੰਦ ਵਾਸ਼ਨਾਵਾਂ ਕੰਮ ਕਰਦੀਆਂ ਨੇ, ਉਨ੍ਹਾਂ ਦਾ ਦੇਹ ਅਧਿਆਸ ਪੱਕਿਆ ਹੋਇਆ ਹੁੰਦਾ ਹੈ। ਕੱਪੜਿਆਂ ਨਾਲ ਨਹੀਂ ਫਰਕ ਪਿਆ ਕਰਦਾ। ਜੇ ਅੰਦਰੋਂ ਬਦਲੀ ਹੋਵੇ, ਤਾਂ ਫਰਕ ਪਿਆ ਕਰਦਾ ਹੈ -

***ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾ ਭਾਲਣ ਜਾਵੈ॥***
***ਉਡਰਿਆ ਵੇਚਾਰਾ ਬਗੁਲਾ ਮਤੁ ਹੋਵੈ ਮੰਞੁ ਲਖਾਵੈ॥***

***ਪੰਨਾ - 960***

ਆਪਣੇ ਆਪ ਨੂੰ ਦਿਖਾ ਦਿੰਦਾ ਹੈ, ਜਦ ਡੱਡ ਕੋਲ ਆਉਂਦੀ ਹੈ, ਅੱਖਾਂ ਮੀਚੀ ਕੋਏ ਥਾਂਈ ਦੇਖਦਾ ਰਹਿੰਦਾ ਹੈ, ਹਿਲਦਾ ਜੁੱਲਦਾ ਨਹੀਂ, ਚੁੰਝ ਕਾਬੂ ਵਿਚ ਰੱਖੀ ਹੁੰਦੀ ਹੈ, ਇਸ ਤਰ੍ਹਾਂ ਜਿਵੇਂ ਅਫੁਰ ਸਮਾਧੀ ਲੱਗੀ ਹੁੰਦੀ ਹੈ। ਜਦ ਡੱਡ ਛਾਲ ਮਾਰ ਦੇ ਥੱਲੇ ਆ ਗਈ, ਚੁੰਝ ਤਿੱਖੀ ਹੁੰਦੀ ਹੈ, ਫੜੱਕ ਦੇ ਕੇ, ਦੋਹਾਂ ਪਾਸਿਆਂ ਤੋਂ ਫੜ ਲੈਂਦਾ ਹੈ।

ਸੋ ਰਾਣੀ ਕਹਿਣ ਲੱਗੀ, "ਮਹਾਰਾਜ! ਇਸ ਦਾ ਇੰਤਜ਼ਾਮ ਹੁਣ ਸਾਡੇ ਤੇ ਛੱਡੋ ਕਿਉਂਕਿ ਜਦੋਂ ਕਸਵੱਟੀ ਲਗਦੀ ਹੈ ਤਾਂ ਅਸਲੀ ਹੀ ਪੂਰਾ ਨਿਤਰੇਗਾ। ਤੁਸੀਂ ਕੋਈ ਚਿੰਤਾ ਨਾ ਕਰੋ। ਸੱਚ ਝੂਠ ਦਾ ਨਿਤਾਰਾ ਕਰਨ ਲਈ ਅਸੀਂ ਕਸਵੱਟੀ ਲਾਵਾਂਗੀਆਂ। ਚੇਰੀਆਂ ਰੱਖ ਲਈਆਂ, ਸੁੰਦਰ ਵੇਸਵਾਵਾਂ ਰੱਖ ਲਈਆਂ। ਨਾਨਕ ਨਾਉਂ ਲੈ ਕੇ ਸਾਧੂ ਆਉਣਗੇ, ਉਨ੍ਹਾਂ ਦਾ ਇਮਤਿਹਾਨ ਲੈਣਾ ਹੈ, ਕਸਵੱਟੀ ਲਾਉਣੀ ਹੈ। ਜੋਗੀ ਆਏ ਕਿ ਅਸੀਂ ਨਾਨਕ ਹਾਂ ਲੇਕਿਨ ਫਿਸਲ ਗਏ, ਟਿਕੇ ਨਹੀਂ। ਹੋਰ ਮੱਤਾਂ ਦੇ ਆਏ, ਕਿੰਨੇ ਆਏ। ਸਜ਼ਾ ਦੇਣ ਵਾਸਤੇ ਰਾਜੇ ਨੂੰ ਕਹਿੰਦੇ ਨੇ ਕਿ ਮਹਾਰਾਜ! ਇਨ੍ਹਾਂ ਭੇਖੀਆਂ ਨੂੰ ਸਜ਼ਾ ਦੇਈਏ? ਰਾਜੇ ਨੇ ਕਿਹਾ, ਨਾ, ਸਜ਼ਾ ਨ ਦਿਓ। ਜਦੋਂ ਕਸਵਟੀ ਵਿਚ ਇਹ ਪੂਰੇ ਨਹੀਂ ਉਤਰਨਗੇ ਤਾਂ ਆਪਣੇ ਆਪ ਇਨ੍ਹਾਂ ਨੂੰ ਸਜ਼ਾ ਮਿਲ ਗਈ। ਸੋ ਇਸ ਤਰ੍ਹਾਂ ਬਹੁਤ ਆਉਣੇ ਸ਼ੁਰੂ ਹੋ ਗਏ। ਇਹ ਵੀ ਪਤਾ ਲੱਗ ਗਿਆ ਕਿ ਧੋਖੇ ਦਾ ਪਤਾ ਲੱਗ ਜਾਂਦਾ ਹੈ, ਉਨ੍ਹਾਂ ਨੂੰ ਸਭ ਸੋਝੀ ਹੈ। ਅਸਲੀ ਗੁਰੂ ਨਾਨਕ ਨਹੀਂ ਆਇਆ ਕਿਉਂਕਿ ਜਦੋਂ ਕਸਵੱਟੀ ਲਗਦੀ ਹੈ ਤਾਂ -

***ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ॥***
***ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ॥***

***ਪੰਨਾ - 948***

ਝੂਠੇ ਨੇ ਤਾਂ ਟਿਕਣਾ ਹੀ ਨਹੀਂ। ***'ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ॥' (ਪੰਨਾ - 948)*** ਅਖੀਰ, ਐਧਰ ਗੁਰੂ ਨਾਨਕ ਭਾਈ ਬਾਲਾ ਜੀ ਨੂੰ ਕਹਿਣ ਲੱਗੇ, "ਬਾਲਾ ਜੀ! ਹੁਣ ਆਪਾਂ ਨੂੰ ਕਾਫੀ ਦੇਰ ਹੋ ਗਈ ਤਲਵੰਡੀ ਆਇਆਂ ਨੂੰ। ਹਿਰਦੇ ਵਿਚ ਖਿੱਚ ਪੈ ਰਹੀ ਹੈ, ਚਲੋ ਹੁਣ ਦੁਨੀਆਂ ਦਾ ਹਾਲ-ਚਾਲ ਦੇਖੀਏ। ਕਿਸੇ ਨਾਲ ਆਪ ਬਚਨ ਕਰਾਂਗੇ, ਬਚਨ ਸੁਣਾਵਾਂਗੇ, ਦਰਸ਼ਨ ਦੇਵਾਂਗੇ, ਦਰਸ਼ਨ ਕਰਾਂਗੇ; ਚਲੋ ਚੱਲੀਏ।"

LLLLLLL

***'ਚਲਦਾ'***

(ਪੰਨਾ 30 ਦੀ ਬਾਕੀ)

ਦੇ ਡਿੱਗਣ ਦਾ, ਪਿਛੇ ਹਟਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ, ਉਹ ਯੋਗ ਅਭਿਆਸ ਨੂੰ ਪੂਰੀ ਨਿਸ਼ਠਾ ਨਾਲ, ਪੂਰੀ ਇਕਾਗਰਤਾ ਨਾਲ ਨਿਭਾਉਂਦਾ ਹੈ। ਯੋਗ ਇਕ ਕਲਾ ਵੀ ਹੈ ਤੇ ਵਿਗਿਆਨ ਵੀ ਹੈ। ਇਸ ਤੋਂ ਭਾਵ ਹੈ - ਕਲਾ ਨੂੰ ਵਰਤਣਾ, ਸੁਖ ਦੁਖ ਵਿਚ ਸਮਾਚਿਤਤਾ ਵਰਤਣੀ, ਪੂਰੀ ਤਰ੍ਹਾਂ ਮੋਹ ਤੋਂ ਮੁਕਤ ਰਹਿਣਾ, ਭੋਗ ਬਿਲਾਸ ਵਿਚ ਨਹੀਂ ਪੈਣਾ। ਜਿਹੜਾ ਵੀ ਯੋਗ ਮਾਰਗ ਤੇ ਚਲਦਾ ਹੈ, ਕਦੀ ਵੀ ਛਲਿਆ ਨਹੀਂ ਜਾਂਦਾ।

ਗ੍ਰੰਥਾਂ ਦਾ ਗਿਆਨ ਕਿਸੇ ਹਦ ਤਕ ਸਹਾਈ ਹੋ ਸਕਦਾ ਹੈ। ਸਦਾ ਯੋਗੀ ਅਨੁਭਵ ਰਾਹੀਂ ਗਿਆਨ ਪ੍ਰਾਪਤ ਕਰਦਾ ਹੈ ਜਿਸ ਨਾਲ ਉਹ ਵੇਦਾਂ ਦੀ ਤਹਿ ਤਕ ਡੂੰਘਾ ਪਹੁੰਚਦਾ ਹੈ। ਇਹੋ ਜਿਹਾ ਯੋਗੀ ਦੂਸਰੇ ਯੋਗੀ ਤੋਂ ਆਪਣੇ ਆਪ ਉਚਾ ਹੈ ਜਿਹੜਾ ਕੇਵਲ ਗ੍ਰੰਥ ਪੜ੍ਹ ਕੇ ਬਲੀਦਾਨ ਦਿੰਦਾ ਹੈ, ਤਿਆਗ ਕਰਦਾ ਹੈ, ਗ੍ਰੰਥਾਂ ਵਿਚ ਦਿਤੀਆਂ ਗਈਆਂ ਸਿਖਿਆ ਅਨੁਸਾਰ ਚਲਦਾ ਹੈ। ਆਪਣਾ ਪ੍ਰਾਪਤ ਕੀਤਾ ਗਿਆਨ ਹੀ ਮੁਕਤੀ ਦਾ ਸਾਧਨ ਹੋ ਸਕਦਾ ਹੈ। ਯੋਗੀਆਂ ਦੀਆਂ ਦੋ ਪ੍ਰਨਾਲੀਆਂ ਇਥੇ ਦੱਸੀਆਂ ਗਈਆਂ ਹਨ। ਉਹ ਵਡਭਾਗੇ ਹਨ ਜਿਹੜੇ ਮੋਹ ਤੋਂ ਮੁਕਤ ਹਨ, ਜਿਨ੍ਹਾਂ ਨੇ ਸੋਝੀ ਨਾਲ ਕਰਮ ਕੀਤੇ ਹਨ, ਉਹ ਉਨ੍ਹਾਂ ਤੋਂ ਉਚੇ ਹਨ ਜਿਹੜੇ ਆਪਣੀਆਂ ਡਿਊਟੀਆਂ ਕਰਦੇ ਹਨ, ਰੋਜ਼ ਦੇ ਕੰਮ ਕਰਦੇ ਹਨ ਤੇ ਸੰਸਾਰ ਵਿਚ ਰਹਿੰਦੇ ਹਨ। ਪਹਿਲੀ ਪ੍ਰਨਾਲੀ ਦੇ ਯੋਗੀ ਉਚੀ ਅਵਸਥਾ ਪ੍ਰਾਪਤ ਕਰਦੇ ਹਨ, ਸ਼ਾਂਤੀ ਸਮਾਚਿਤਤਾ ਦੀ ਪ੍ਰਾਪਤੀ ਕਰਕੇ ਬਾਹਰ ਦੇ ਸੰਸਾਰ ਦੇ ਪ੍ਰਭਾਵ ਤੋਂ ਅਨਲੱਗ ਹੀ ਰਹਿੰਦੇ ਹਨ, ਉਹ ਕਦੀ ਵੀ ਅਸ਼ਾਂਤ ਨਹੀਂ ਹੁੰਦੇ। ਕ੍ਰਿਸ਼ਨ ਜੀ ਅਰਜਨ ਨੂੰ ਇਸ ਮਾਰਗ ਤੇ, ਸੋਝੀ ਦੇ ਮਾਰਗ ਤੇ ਚੱਲਣ ਦੀ ਪ੍ਰੇਰਨਾ ਕਰਦੇ ਹਨ, ਨਿਸੁਆਰਥ ਹੋ ਕੇ ਮੋਹ ਤੋਂ ਮੁਕਤ ਹੋਣ ਦੀ ਪ੍ਰੇਰਨਾ ਦਿੰਦੇ ਹਨ।

ਇਥੇ ਅਠਵਾਂ ਅਧਿਆਇ ਖਤਮ ਹੁੰਦਾ ਹੈ। ਇਸ ਵਿਚ ਤੱਤ ਦੇ ਗਿਆਨ ਦੀ ਵਿਆਖਿਆ ਕੀਤੀ ਗਈ ਹੈ।

***'ਚਲਦਾ'***

LLLLLLL

(ਪੰਨਾ 20 ਦੀ ਬਾਕੀ)

ਗਿਆਨ ਅੱਗੇ ਆਪਣਾ ਸਿਰ ਝੁਕਾਉਂਦੇ ਰਹੇ ਹਨ। ਸ਼ੋਪਨਆਰ ਨੇ ਤਾਂ ਇਥੋਂ ਤਕ ਆਪਣੀ ਪੁਸਤਕ, ਜੋ 19ਵੀਂ ਸਦੀ ਦੀ ਪ੍ਰਸਿੱਧ ਪੁਸਤਕ ਹੋਈ ਹੈ, ਵਿਚ ਕਿਹਾ ਹੈ ਕਿ ਕਦੇ ਨਾ ਕਦੇ ਪੂਰਬ ਦਾ ਗਿਆਨ ਸਾਰੇ ਸੰਸਾਰ ਵਿਚ ਛਾ ਜਾਵੇਗਾ।

ਰਿਸ਼ੀਆਂ ਮੁਨੀਆਂ ਦਾ ਕਹਿਣਾ ਹੈ ਕਿ ਸੰਸਾਰ ਇਕ ਤੋਂ ਹੀ ਉਪਜਿਆ ਹੈ ਤੇ ਇਕ ਹੀ ਤੱਤ ਹੈ। ਸੰਸਾਰ ਦੀ ਸ਼ਕਤੀ ਇਕ ਹੀ ਹੈ, ਇਕ ਹੀ ਸੰਸਾਰ ਦਾ ਆਧਾਰ ਹੈ। ਨਾਸ਼ਵਾਨ ਅਵਿਨਾਸ਼ੀ, ਤੱਤ ਜਾਂ ਸ਼ਕਤੀ ਆਪਣਾ ਪ੍ਰਕਾਸ਼ ਕਈ ਆਕਾਰਾਂ ਵਿਚ, ਕਈ ਨਾਵਾਂ ਰਾਹੀਂ, ਇਸ ਸੰਸਾਰ ਵਿਚ ਪ੍ਰਗਟ ਕਰ ਰਹੀ ਹੁੰਦੀ ਹੈ। ਸਾਰੇ ਉਸ ਸ਼ਕਤੀ ਤੋਂ ਹੀ ਪੈਦਾ ਹੁੰਦੇ ਹਨ, ਉਸੇ ਵਿਚ ਸਭ ਦਾ ਅੰਤ ਹੁੰਦਾ ਹੈ। ਸਭ ਉਸ ਵਿਚ ਹੀ ਜਾ ਮਿਲਦੇ ਹਨ। ਕਿਸੇ ਦੀ ਕੋਈ ਹੋਂਦ ਨਹੀਂ, ਕੇਵਲ ਉਹ ਇਕ ਹੀ ਸੰਸਾਰ ਵਿਚ ਵਰਤਦਾ ਹੈ। ਉਪਨਿਸ਼ਦਾਂ ਦਾ ਵੀ ਇਹੋ ਹੀ ਕਹਿਣਾ ਹੈ ਕਿ ਕੇਵਲ ਇਕ ਹੀ ਵਰਤਦਾ ਹੈ। ਅਸੀਂ ਨਿਰਣਾ ਕਰਦੇ ਹਾਂ ਕਿ ਜੜ੍ਹ ਕੀ ਹੈ, ਸਥੂਲ ਕੀ ਹੈ, ਸੁਚੇਤ ਕਿਹੜਾ ਹੈ, ਬਿਨਾਂ ਚੇਤਨਤਾ ਤੋਂ ਕੌਣ ਹੈ? ਸਤਿ ਤਾਂ ਇਹ ਹੈ ਕਿ ਜੜ੍ਹ, ਸਥੂਲ, ਸੁਚੇਤ, ਅਚੇਤ ਕਿਸੇ ਦੀ ਵੀ ਆਪਣੀ ਕੋਈ ਹੋਂਦ ਹੈ ਹੀ ਨਹੀਂ, ਉਨ੍ਹਾਂ ਦੀ ਹੋਂਦ ਸੁਚੇਤ ਤੋਂ, ਸਥੂਲ ਤੋਂ ਵਖਰੀ ਹੋ ਹੀ ਨਹੀਂ ਸਕਦੀ; ਇਹ ਦੂਸਰਾ ਸਿਧਾਂਤ ਹੈ ਜਿਹੜਾ ਉਪਨਿਸ਼ਦ ਦਸਦੇ ਹਨ। ਸੰਸਾਰ ਦਾ ਸਭ ਕੁਝ ਨਾਸ਼ਵਾਨ ਹੈ, ਸਭ ਕਿਸੇ ਚੀਜ਼ ਦੀ ਆਯੂ ਹੈ। ਅਜਰ, ਅਮਰ, ਅਟੱਲ ਨੂੰ ਕਦੇ ਇੰਦ੍ਰੀਆਂ ਅਨੁਭਵ ਹੀ ਨਹੀਂ ਕਰ ਸਕਦੀਆਂ। ਇੰਦ੍ਰੀਆਂ ਮਨ ਦੇ ਅਧੀਨ ਹਨ। ਸੰਸਾਰ ਦੀ ਬਿਖਮਤਾ ਨੂੰ ਦੇਖ ਕੇ ਮਨ ਤੇ ਇੰਦ੍ਰੀਆਂ ਇਸ ਦੀ ਗਹਿਰਾਈ ਨੂੰ ਜਾਣ ਹੀ ਨਹੀਂ ਸਕਦੀਆਂ, ਕੇਵਲ ਅਧੂਰਾ ਗਿਆਨ ਹੀ ਪ੍ਰਾਪਤ ਕਰ ਸਕਦੀਆਂ ਹਨ।

ਵੇਦਾਂਤ ਤੇ ਉਪਨਿਸ਼ਦਾਂ ਦੀ ਫਿਲੌਸਫੀ ਨਿਰਣਾ ਕਰਕੇ ਸਾਨੂੰ ਦਸਦੀ ਹੈ ਕਿ ਅਜਰ, ਅਮਰ, ਅਟੱਲ ਕੀ ਹੈ, ਨਾਸ਼ਵਾਨ ਕੀ ਹੈ। ਸਾਨੂੰ ਜੀਵ ਬਾਰੇ ਦਸਦੀ ਹੈ ਸੰਸਾਰ ਬਾਰੇ ਦਸਦੀ ਹੈ, ਉਸ ਇਕ ਬਾਰੇ ਦਸਦੀ ਹੈ, ਜੋ ਸਭ ਕੁਝ ਦਾ ਰਚੇਤਾ ਹੈ, ਪਾਲਣਹਾਰ ਹੈ ਜਿਸ ਦਾ ਸਭ ਪਸਾਰਾ ਹੈ। ਇਸ ਗਿਆਨ ਦੀ ਪ੍ਰਾਪਤੀ ਨਾਲ ਜੜ੍ਹ ਤੇ ਸਥੂਲ ਦਾ ਭੇਦ ਖਤਮ ਹੋ ਜਾਂਦਾ ਹੈ, ਆਤਮਾ ਤੇ ਸਰੀਰ ਦਾ ਭੇਦ ਖਤਮ ਹੋ ਜਾਂਦਾ ਹੈ, ਪ੍ਰਤੱਖ ਤੇ ਸਰਬ ਵਿਆਪਕ ਦਾ ਭੇਦ ਖਤਮ ਹੋ ਜਾਂਦਾ ਹੈ। ਇਸ ਨਾਲ ਅਦ੍ਵੈਤਵਾਦ ਤੇ ਵਾਹਿਗੁਰੂ ਤੇ ਭਰੋਸਾ ਬਣਦਾ ਹੈ ਇਹ ਵਿਸ਼ਵ ਆਤਮਾ ਦਾ, ਪ੍ਰਮਾਤਮਾ ਦਾ ਪਸਾਰਾ ਪ੍ਰਗਟ ਹੁੰਦਾ ਦਿਸ ਆਉਂਦਾ ਹੈ, ਸਭ ਵਿਚ ਉਸ ਇਕ ਦੀ ਹੀ ਝਲਕ ਦਿਸਦੀ ਹੈ ਭਾਵ ***'ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥ ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥' (ਪੰਨਾ – 846) 'ਏਕੋ ਬ੍ਰਹਮੰ ਦੁਤੀਯ ਨਾਸਤਿ'*** ਇਹ ਹੀ ਸਤਿ ਸਾਰੇ ਪਰੀਪੂਰਨ ਹੈ। ਸਤਿ ਦੀ ਖੋਜ ਕਰਨ ਵਾਲੇ ਜਗਿਆਸੂਆਂ ਨੂੰ ਚਾਹੀਦਾ ਹੈ ਕਿ ਆਪਣੀ ਚੇਤਨਤਾ ਨੂੰ ਇੰਦ੍ਰੀਆਂ, ਮਨ ਤੇ ਬੁੱਧੀ ਤੋਂ ਉਚਾ ਰੱਖਣ। ਵੇਦਾਂਤ ਨੂੰ ਕੇਵਲ ਵੇਦਾਂਤ ਦੇ ਅਰਥ ਸਮਝ ਕੇ ਨਹੀਂ ਜਾਣਿਆ ਜਾ ਸਕਦਾ ਜਾਂ ਮੰਤਰ ਸਮਝ ਕੇ ਨਹੀਂ ਜਾਣਿਆ ਜਾ ਸਕਦਾ ਜਾਂ ਇਸ ਤੇ ਵਿਸ਼ਲੇਸ਼ਨ ਕਰਕੇ ਇਸ ਨੂੰ ਚੀਰ ਫਾੜ ਕੇ ਨਹੀਂ ਜਾਣਿਆ ਜਾ ਸਕਦਾ ਜਾਂ ਤਰਕ ਨਾਲ ਨਹੀਂ ਜਾਣਿਆ ਜਾ ਸਕਦਾ। ਬ੍ਰਾਹਮਣ ਸ਼ਬਦ ਦੇ ਅਰਥ ਹਨ – 'ਬ੍ਰਿਹ ਆਤਮਾ' ਉਚਾ, ਵੱਡਾ। ਬ੍ਰਾਹਮਣ ਹੀ ਮਨੁੱਖ ਦੀ ਬੌਧਿਕ ਚੇਤਨਤਾ ਦਾ ਪ੍ਰਤੀਕ ਹੈ ਅਤੇ ਫਲਸਫੇ ਦੀ, ਗਿਆਨ ਦੀ ਖੋਜ ਦਾ ਮੰਤਵ ਹੈ। ਉਪਨਿਸ਼ਦਾਂ ਦਾ ਕਹਿਣਾ ਹੈ ਕਿ ਬ੍ਰਾਹਮਣ – ਪ੍ਰਤੱਖ, ਅਪ੍ਰਤੱਖ ਦੋਨੋਂ ਰੂਪਾਂ ਵਿਚ ਹੈ ਪਰ ਜੀਵਨ ਦਾ ਤੱਤ ਕੇਵਲ ਬ੍ਰਾਹਮਣ ਹੀ ਹੈ।

ਉਪਨਿਸ਼ਦਾਂ ਵਿਚ ਦੋ ਤਰ੍ਹਾਂ ਦੇ ਜੀਵਨ ਬਾਰੇ ਦੱਸਿਆ ਗਿਆ ਹੈ – ਇਕ ਹੈ ਪਰਿਆਸ ਖੋਜ ਕਰਨਾ, ਭੋਗ ਭੋਗਣੇ, ਦੂਸਰਾ ਸ਼ਰੀਆਸ ਜੀਵਨ ਤੱਤ ਦੀ ਖੋਜ, ਜੀਵਨ ਦੇ ਮਹੱਤਵ ਦੀ ਖੋਜ। ਦੋਨੋਂ ਤਰ੍ਹਾਂ ਦਾ ਜੀਵਨ ਵੱਖ-ਵੱਖ ਰਸਤਿਆਂ ਤੇ ਲੈ ਜਾਂਦਾ ਹੈ। ਭੋਗਾਂ ਦਾ ਜੀਵਨ ਭੋਗੀ ਬਣਾ ਕੇ ਜੀਵਨ ਨੂੰ ਅਜਾਈਂ ਗੁਆ ਦਿੰਦਾ ਹੈ। ਇਹ ਜਾਣ ਲੈਣਾ ਚਾਹੀਦਾ ਹੈ ਕਿ ਭੋਗ ਹੀ ਜੀਵਨ ਦਾ ਅੰਤ ਨਹੀਂ ਹਨ, ਭੋਗ ਹੀ ਜੀਵਨ ਦਾ ਅਰਥ ਨਹੀਂ ਹਨ। ਜਿਹੜਾ ਭੋਗਾਂ ਦੇ ਰਸਤੇ ਤੇ ਚਲਦਾ ਹੈ ਉਹ ਜੀਵਨ ਦੇ ਤੱਤ ਨੂੰ ਗੁਆ ਬੈਠਦਾ ਹੈ। ਜੀਵਨ ਮਨੋਰਥ, ਜੀਵਨ ਤੱਤ ਨੂੰ ਖੋਜਣਾ ਹੀ ਜੀਵਨ ਦਾ ਲਕਸ਼ ਹੈ। ਇਹ ਹੀ ਉਪਨਿਸ਼ਦਾਂ ਦੀ ਖੋਜ ਹੈ, ਇਹ ਹੀ ਵੇਦਾਂਤ ਹੈ।

**L L L L L L L**

---

(ਪੰਨਾ 19 ਦੀ ਬਾਕੀ)

***ਜਦੋਂ ਮਿਲੇ ਸੀ ਇਹ ਦੋ ਬਹਾਦਰ ਯੋਧੇ***<br>
***ਕੀਤੀ ਸੀ ਗੱਲਬਾਤ ਜਿਸ ਦਿਨ ਇਨ੍ਹਾਂ ਨੇ***<br>
***ਮਿਲਿਆ ਸੀ ਜਿਸ ਦਿਨ ਪੂਰਾ ਗੁਰੂ ਇਕ ਸਾਧਕ ਨੂੰ***<br>
***ਬੰਦਾ ਬਹਾਦਰ ਸੀ ਪੂਰਾ ਸ਼ਿਸ,***<br>
***ਨਹੀਂ ਲਭਦਾ ਸੀ ਰਾਹ ਉਸ ਨੂੰ ਕੋਈ***<br>
***ਜਦੋਂ ਕੋਈ ਦੁਰਬਲ ਸਾਧਕ ਜਾਂਦਾ ਹੈ ਭਟਕ***<br>
***ਸੱਚ ਰਾਖੀ ਕਰਦਾ ਹੈ ਉਸ ਦੀ ਝੱਟ ਪੱਟ।***<br>
***ਗੁਰੂ ਢੂੰਡ ਕਢਦਾ ਹੈ ਆਪ ਸਾਧਕ ਨੂੰ***<br>
***ਕਰਦਾ ਹੈ ਦੂਰ ਸਾਰੇ ਹਨ੍ਹੇਰੇ ਤੇ ਦਵੰਦ***<br>
***ਪਾਉਂਦਾ ਹੈ ਰਾਹ ਤੇ ਉਸ ਨੂੰ***<br>
***ਲੈ ਜਾਂਦਾ ਹੈ ਪਕੜ ਕੇ ਉਸ ਨੂੰ ਸਿਖਰ ਤੇ***<br>
***ਜਿਥੇ ਕੇਵਲ ਧਰਮ ਤੇ ਸ਼ਾਂਤੀ ਹੈ***<br>
***ਪ੍ਰੇਮ ਜਿਥੇ ਹੈ ਵਸਦਾ, ਨਹੀਂ ਦੋ ਦਾ ਕੋਈ ਕੰਮ।***

***ਗੁਰੂਆਂ ਦੇ ਬਚਨਾਂ ਨੇ,***<br>
***ਪਾਈ ਬੰਦੇ ਦੇ ਹਿਰਦੇ ਵਿਚ ਪੂਰੀ ਠੰਢ***<br>
***ਬੰਦੇ ਨੇ ਬੁੱਝ ਲਿਆ***<br>
***ਆਤਮ ਤੱਤ ਹੈ ਅਟੱਲ ਸਤਿ***<br>
***ਨਿਸ਼ਕਾਮ ਸੇਵਾ ਹੈ ਉਚੀ ਸੁੱਚੀ ਸੇਵਾ***<br>
***ਦਸਿਆ ਇਸ ਬਰਾਬਰ ਨਹੀਂ ਸੇਵਾ ਕੋਈ***<br>
***ਇਨ੍ਹਾਂ ਬਚਨਾਂ ਰਾਹੀਂ ਹੀ ਦਸਿਆ ਸਤਿ ਸਾਰਾ***<br>
***ਇਨ੍ਹਾਂ ਬਚਨਾਂ ਰਾਹੀਂ ਹੀ ਹੋਣੀ ਸ਼ਾਂਤੀ ਵੀ***<br>
***ਸਾਡੇ ਹਿਰਦੇ ਵਿਚ ਦੱਸਣ ਦਿਓ***<br>
***ਸਾਨੂੰ ਸੁਣਨ ਦਿਓ***<br>
***ਗੀਤ ਗੁਰੂ ਗੋਬਿੰਦ ਤੇ ਬੰਦੇ ਬਹਾਦਰ ਦਾ।***

***'ਚਲਦਾ'***

**L L L L L L L**

# ਰੰਗਲੇ ਸੱਜਣ

***ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ***

## ਸੂਰਨ-ਰੰਗੀ ਭਾਈ ਸਰਵਣ ਸਿੰਘ

ਇਨ੍ਹਾਂ ਦੇ ਸਾਰੇ ਸਰੀਰ ਦਾ ਰੰਗ ਤਾਂ ਨਿਰੋਲ ਸੁਰਮਈ 'ਸਿਆਹ ਫਾਮ' ਸੀ, ਪ੍ਰੰਤੂ ਇਨ੍ਹਾਂ ਦੇ ਨਾਮ-ਰੰਗਾਂ ਨਾਲ ਦਗ ਦਗ ਕਰਦੇ ਮਸਤਕ ਅਤੇ ਚਿਹਰੇ ਵਿਚੋਂ ਸੂਰਨ (ਸੋਨੇ) ਦੇ ਰੰਗਾਂ ਦੀਆਂ ਕਿਰਨਾਂ ਹਰ ਵਕਤ ਪੈਂਦੀਆਂ ਰਹਿੰਦੀਆਂ ਸਨ। ਇਸ ਕਰਕੇ ਇਸ ਵੀਰ ਦਾ ਨਾਮ ਦਾਸ ਨੇ ਸੂਰਨ-ਰੰਗੀ ਭਾਈ ਸਰਵਣ ਸਿੰਘ ਸਿੰਘ ਰੱਖ ਲਿਆ ਸੀ। ਫੱਲ੍ਹੇਵਾਲੀਏ ਭਾਈ ਸਰਵਣ ਸਿੰਘ ਤੋਂ ਭਿੰਨ ਇਹ ਇਕ ਹੋਰ ਭਾਈ ਸਰਵਣ ਸਿੰਘ ਹੋਏ ਹਨ, ਜਿਨ੍ਹਾਂ ਦੇ ਥਾਨ ਮੁਕਾਮ ਅਤੇ ਨਿਵਾਸ ਸਥਾਨ ਦਾ ਕੋਈ ਪਤਾ ਨਹੀਂ, ਕਿਸੇ ਅਗਮ ਗੜ੍ਹ ਵਿਚੋਂ ਹੀ ਪਰਗਟ ਹੋ ਕੇ ਸਾਡੇ ਜੇਲ੍ਹ ਜਾਣ ਤੋਂ ਕੁਝ ਸਾਲ ਪਹਿਲਾਂ ਜਥੇ ਵਿਚ ਆ ਸ਼ਾਮਲ ਹੋਏ। ਆਵਣ ਸਾਰ ਹੀ ਅੰਮ੍ਰਿਤ ਛਕ ਲਿਆ ਅਤੇ ਅੰਮ੍ਰਿਤ ਛਕਣ ਸਾਰ ਹੀ ਅਮਰ ਅਟਾਰੀਆਂ ਤੇ ਜਾ ਚੜ੍ਹੇ। ਗੁਰਮਖੀ ਦਾ ਇਕ ਅੱਖਰ ਨਹੀਂ ਜਾਣਦੇ ਸਨ। ਗੁਰਬਾਣੀ ਦਾ ਕੋਈ ਸ਼ਬਦ ਵੀ ਉਨ੍ਹਾਂ ਦੇ ਕੰਠਾਗਰ ਨਹੀਂ ਸੀ। ਇਹ ਵੀਰ ਉੱਕਾ ਹੀ ਅਨਪੜ੍ਹ ਸੀ, ਪ੍ਰੰਤੂ ਗੁਰਬਾਣੀ ਦੇ ਇਸ ਵਾਰ ਅਨੁਸਾਰ -

***"ਜੋ ਪ੍ਰਾਣੀ ਗੋਵਿੰਦ ਧਿਆਵੈ॥***
***ਪੜਿਆ ਅਣਪੜਿਆ ਪਰਮ ਗਤਿ ਪਾਵੈ।"***

ਇਸ ਨੂੰ ਬੜੀ ਅਗਮ ਗੁਰਮਤਿ ਬਿਵਸਥਾ ਦੀ ਗੰਮਤਾ ਪ੍ਰਾਪਤ ਸੀ। ਸੇਵਾ ਦਾ ਪੁਤਲਾ ਸੀ, ਮਾਨੋ ਸੇਵਾ ਦਾ ਸਰੂਪ ਹੀ ਬਣ ਕੇ ਅਵਤਰਿਆ ਹੋਇਆ ਹੈ। ਅਜੇ ਚੇਹਰੇ ਉਤੇ ਲੂਈ ਨਹੀਂ ਫੁਟੀ ਸੀ, ਅਨਦਾੜ੍ਹੀਆ ਹੀ ਸੀ। ਜਿਉਂ ਆ ਕੇ ਸੇਵਾ ਵਿਚ ਜੁਟਿਆ, ਦਿਨੇ ਰਾਤ ਜੁਟਿਆ ਹੀ ਰਿਹਾ ਕਰੇ। ਨਾਮ ਅਭਿਆਸ ਦਾ ਬੜਾ ਹੀ ਧਨੀ ਸੀ, ਸਵਾਸ ਸਵਾਸ ਨਾਮ ਕਲਾ ਵਿਚ ਨਿਪੁੰਨ ਸੀ। ਅਖੰਡ ਪਾਠ ਤੇ ਅਖੰਡ ਕੀਰਤਨੀ ਸਮਾਗਮਾਂ ਵਿਚ ਹਰ ਪ੍ਰਕਾਰ ਦੀ ਸੇਵਾ ਨਿਸ਼ਕਾਮਤਾ ਸਹਿਤ ਸਿਰ ਤੇ ਚੁੱਕੀ ਹੋਈ ਸੀ। ਸਾਰੀ ਸੰਗਤ ਦੇ ਲੰਗਰ ਸਜਾਵਣੇ, ਚਾਹੇ ਕਿਤਨੀਆਂ ਹੀ ਸੰਗਤਾਂ ਆ ਜਾਣ, ਹੱਥੀਂ ਸਾਰੀ ਸੰਗਤ ਦੀ ਸੇਵਾ ਹਰ ਪ੍ਰਕਾਰ ਕਰਨੀ, ਸਾਰੀ ਸੰਗਤ ਦੇ ਜੂਠੇ ਭਾਂਡੇ ਮਾਂਜਣੇ; ਮਜਾਲ ਹੈ ਕੋਈ ਹੋਰ ਮਾਂਜ ਜਾਵੇ। ਲੰਗਰ ਦੇ ਸਰਬ-ਲੋਹੀ ਬਰਤਨਾਂ ਨੂੰ ਮਾਂਜ ਸਵਾਰ ਕੇ ਚਮਕਾ ਕੇ ਰਖਣਾ। ਹਰ ਇਕ ਸਮਾਗਮੀ ਅਸਥਾਨ ਉਤੇ ਬਰਤਨਾਂ ਦੀ ਬੋਰੀ ਸਿਰ ਤੇ ਚੁਕ ਕੇ ਲੈ ਜਾਣੀ, ਜੋੜੀ ਵਾਜੇ ਨੂੰ ਭੀ ਗਹੇ ਮਾਰ ਲੈਣਾ, ਮੋਢੇ ਤੇ ਹੋਰ ਸਾਰਾ ਸਮਾਨ ਵੀ ਚੁਕ ਤੁਰਨਾ। ਕਿਸੇ ਨੂੰ ਕੱਖ ਵੀ ਚੁੱਕਣ ਨ ਦੇਣਾ। ਇਸ ਦੀ ਪਰਮ ਅਧੀਨਗੀ ਸਹਿਤ ਬੇਨਤੀ ਅਨੁਸਾਰ ਅਖੰਡ ਪਾਠ ਸਮਾਗਮਾਂ ਦੇ ਐਨ ਨਿਕਟ ਹੀ ਲੰਗਰ-ਅਸਥਾਨ ਰਖਿਆ ਹੋਇਆ ਹੁੰਦਾ ਸੀ, ਜਿਥੇ ਕਿ ਅਖੰਡ ਪਾਠ ਦੀ ਧੁਨੀ ਸੁਗਮਤਾ ਸਹਿਤ ਹੀ ਇਸ ਵੀਰ ਦੇ ਕੰਨਾਂ ਵਿਚ ਪੈਂਦੀ ਰਹਿੰਦੀ। ਬਸ ਇਸ ਵੀਰ ਦਾ ਇਹੋ ਇਕੋ ਇਕ ਪ੍ਰੇਮ ਭਰਿਆ ਸ਼ੌਕ ਸੀ ਕਿ ਨਾਲੇ ਅਖੰਡ ਪਾਠ ਸੁਣੇ, ਨਾਲੇ ਹੀ ਲੰਗਰ ਦੀ ਸੇਵਾ ਨਿਬਾਹੇ।

ਸਾਲਾਂ ਬੱਧੀ ਇੰਵ ਨਿਭਦੀ ਕਿ ਸਾਰੀ ਸੰਗਤ ਵਿਖੇ ਇਹ ਸੱਜਣ ਗੁਪਤ ਲੁਪਤ ਹੀ ਵਰਤਦਾ ਰਿਹਾ। ਕਿਸੇ ਨੂੰ ਵੀ ਇਸ ਦੀ ਗੂੜ੍ਹ ਆਤਮ ਬਿਰਤੀ ਦੀ ਅਪਾਰ ਪਹੁੰਚ ਦਾ ਕੁਝ ਪਤਾ ਨਹੀਂ ਸੀ, ਪਰੰਤੂ ਜਿਨ੍ਹਾਂ ਨੂੰ ਇਸ ਦੇ ਨਾਲ ਗਹਿਰ ਗੰਭੀਰਾ ਵਾਹ ਪਿਆ ਸੀ ਉਹੀ ਜਾਣਦੇ ਸਨ। ਇਸ ਦੀ ਸਾਰੀ ਨਿਰਮਾਣ ਅਤੇ ਨਿਸ਼ਕਾਮ ਅਤੁਟ ਸੇਵਾ ਦਾ ਸੁਤੇ ਸੁਭਾਵ ਹੀ ਫਲ ਇਸ ਨੂੰ ਇਹ ਪ੍ਰਾਪਤ ਹੋਇਆ ਕਿ ਨਾਮ-ਰੰਗਾਂ ਵਿਚ ਇਸ ਦੀ ਬਿਰਤੀ ਐਸੀ ਅਰੂੜ੍ਹ ਹੋਈ ਕਿ ਬੜੇ ਬੜੇ ਗਿਆਨੀਆਂ ਗੁਣੀਆਂ ਦੀ ਵੀ ਨਹੀਂ। ਆਗਮ ਨਿਗਮ ਦੀਆਂ ਗੱਲਾਂ ਇਸ ਨੂੰ ਸੁਤੇ ਸੁਭਾਵ ਹੀ ਸੁਫੁਰਨ ਹੋਣ ਲਗ ਪਈਆਂ। ਉਠਦਾ ਬੈਠਦਾ, ਤੁਰਦਾ ਫਿਰਦਾ ਹਰ ਛਿਨ ਹੀ ਇਹ ਪਿਆਰਾ ਅਖੰਡਾਕਾਰ ਅਭਿਆਸ ਦੇ ਰੰਗਾਂ ਵਿਚ ਸੰਪੂਰਤ ਰਹਿੰਦਾ ਸੀ। ਕਿਸੇ ਨੂੰ ਜਣਾਉਣ ਦਾ ਕੁਛ ਖਿਆਲ ਨਹੀਂ ਸੀ। ਨਾ ਕੋਈ ਇਸ ਦੀ ਵਡਿਆਈ ਉਪਮਾ ਕਰਦਾ ਸੀ ਅਤੇ ਨਾ ਹੀ ਇਸ ਨੂੰ ਵਡਿਆਈ ਉਪਮਾ ਕਰਾਉਣ ਦਾ ਭੁਸ ਹੀ ਸੀ। ਅੰਮ੍ਰਿਤ ਵੇਲੇ ਦੋ ਵਜੇ ਉਠ ਕੇ ਸਾਰੇ ਸਿੰਘਾਂ ਨੂੰ ਇਸ਼ਨਾਨ ਕਰਵਾਣੇ, ਪਿਛੋਂ ਆਪ ਇਸ਼ਨਾਨ ਕਰਨਾ। ਫੇਰ ਇਕ ਗੁੱਠੇ ਬੈਠ ਕੇ ਗੁਪਤੋਂ ਗੁਪਤ ਹੀ ਗੁਰਬਾਣੀ ਦਾ ਨਿਤਨੇਮ ਸੁਣਨਾ, ਨਾਲੋ ਨਾਲ ਹੀ ਸਵਾਸ ਸਵਾਸ ਨਾਮ ਅਭਿਆਸ ਕਰੀ ਜਾਣਾ, ਇਹ

ਇਸ ਦਾ ਨਿਤ ਦਾ ਕੰਮ ਸੀ। ਅਸੀਂ ਕਦੇ ਇਸ ਨੂੰ ਸੌਂਦਾ ਨਹੀਂ ਦੇਖਿਆ। ਸਤ ਸੰਗਤ ਬਿਨਾਂ, ਕੁਸੰਗਤ ਵਿਚ ਭੌਂਦਾ ਨਹੀਂ ਦੇਖਿਆ। ਇਕੋ ਵਿਹਾਰ ਇਸ ਦਾ ਨਾਮ ਸੇਵਾ ਦੀ ਕਾਰ ਹੀ ਸੀ। ਅਖੰਡ ਪਾਠ ਸਮਾਗਮਾਂ ਅੰਦਰ ਜਿੰਨਾ ਚਿਰ ਲੰਗਰ ਦੀ ਸੇਵਾ ਰਹਿਣੀ, ਓਨਾਂ ਚਿਰ ਲੰਗਰ ਵਿਚ ਹੀ ਇਸ ਨੇ ਰਹਿਣਾ। ਹੱਥ ਪੈਰ ਸੇਵਾ ਵਿਚ ਲਗੇ ਰਹਿਣ, ਸ੍ਵਣਾਂ ਕਰਕੇ ਸਰੋਤ ਸੁਰਤੀ ਅਖੰਡ ਪਾਠ ਦੇ ਸੁਣਨ ਵਿਚ ਹੀ ਲੱਗੀ ਰਹਿਣੀ। ਜਦੋਂ ਲੰਗਰ ਦਾ ਕੰਮ ਕਾਜ ਮੁਕ ਜਾਣਾ ਤਾਂ ਨਿਰੋਲ ਸਮਾਧ-ਸਥਿਤ ਹੋ ਕੇ ਅਖੰਡ ਪਾਠ ਮੰਡਲ ਦੇ ਸਰੋਤਿਆਂ ਵਿਚ ਜੁੜ ਕੇ ਬੈਠ ਜਾਣਾ; ਬੈਠਣਾ ਐਸੀ ਜਗ੍ਹਾ ਤੇ, ਜਿਥੇ ਆਮ ਜਨਤਾ ਦੀ ਨਿਗਾਹ ਨਾ ਪੈ ਸਕੇ। ਆਮ ਲੋਕਾਂ ਦੀਆਂ ਨਜ਼ਰਾਂ ਵਿਚ ਇਹ ਐਵੇਂ ਔਲਾ ਮੌਲਾ ਸਿਖ ਹੀ ਜਾਪਦਾ ਸੀ। ਰਤਨਾਂ ਜਵਾਹਰਾਂ ਦੀ ਸਾਰ ਜੌਹਰੀ ਹੀ ਜਾਣਦੇ ਹਨ, ਅਣਜਾਣਾਂ ਨੂੰ ਕੀ ਪਤਾ? ਨਿਹਕਾਮ ਹੋ ਕੇ ਸੇਵਾ ਕਰਨ ਦਾ ਅਤੇ ਨਿਹਕਾਮ ਸੇਵਾ ਦੇ ਕਾਰਨ, ਨਾਮ ਦੀਆਂ ਅਤਿ ਚੜ੍ਹਦੀਆਂ ਕਲਾਂ ਦੇ ਹੋਣ ਦਾ ਪਰਤਾਪ ਇਹ ਵਰਤਿਆ ਕਿ ਰਿਧੀ ਸਿਧੀ ਇਸ ਨੂੰ ਸੁਤੇ ਹੀ ਸਫੁਰਨ ਹੋਣ ਲਗ ਪਈ। ਪਰ ਇਸ ਦੀ ਰਿਧੀ ਸਿਧੀ ਫੁਰਨ ਦਾ ਨਾ ਹੀ ਇਸ ਨੂੰ ਗਰਬ ਗੁਮਾਨ ਸੀ, ਨਾ ਹੀ ਕਿਸੇ ਹੋਰ ਨੂੰ ਕੁਝ ਪਤਾ ਸੀ। ਹੋਰ ਤਾਂ ਹੋਰ, ਇਸ ਦਾਸਰੇ ਨੂੰ ਵੀ ਕੁਝ ਪਤਾ ਨਹੀਂ ਸੀ ਕਿ ਇਹ ਕਿਹੜੀਆਂ ਗੁਪਤ ਖੇਡਾਂ ਵਿਚ ਖੇਡਦਾ ਸੀ।

ਇਕ ਦਿਨ ਇਸ ਦੀ ਗੁਪਤ ਖੇਡ ਦਾ ਸੁਤੇ ਹੀ ਪਤਾ ਲਗ ਗਿਆ ਅਤੇ ਉਹ ਇਉਂ ਲਗਾ ਕਿ ਜੇਠ ਹਾੜ ਦੇ ਦਿਨਾਂ ਵਿਚ ਸਾਰੇ ਜੱਥੇ ਨੇ ਨਾਭੇ ਤੋਂ ਹੋ ਕੇ ਇਕ ਪਿੰਡ ਵਿਖੇ ਕਿਸੇ ਗੁਰਮੁਖ ਦੇ ਗ੍ਰਹਿ ਵਿਚ ਰਖੇ ਅਖੰਡ ਪਾਠ ਤੇ ਜਾਣ ਦੀ ਤਿਆਰੀ ਕੀਤੀ। ਨਾਲ ਇਹ ਵੀਰ ਭਾਈ ਸਰਵਣ ਸਿੰਘ ਸੂਰਨ-ਰੰਗੀ ਵੀ ਤਿਆਰ ਹੋ ਪਿਆ। ਦਾਸ ਦੇ ਦਸਤਾਰਾ ਸਜਾਂਵਦੇ ਸਜਾਂਵਦੇ ਇਹ ਮੰਜੇ ਤੇ ਬੈਠਾ ਬੈਠਾ ਠੋਸਾਂ ਲਾਣ ਲਗ ਪਿਆ, ਐਵੇਂ ਤੁਰਦਾ ਫਿਰਦਾ ਹੀ ਕਿਧਰੇ ਅੱਖ ਲਾ ਜਾਂਦਾ ਸੀ। ਅਜੇ ਪੰਜ ਦਸ ਮਿੰਟ ਹੀ ਹੋਏ ਸਨ ਕਿ ਵਾਹਿਗੁਰੂ ਵਾਹਿਗੁਰੂ ਕਰਦਾ ਅਬੜਵਾਹੇ ਉਠਿਆ ਤੇ ਉਠ ਖਲੋਤਾ। ਇਸ ਦੇ ਚਿਹਰੇ ਉਤੇ ਹੈਰਾਨਗੀ ਅਤੇ ਪਰੇਸ਼ਾਨਗੀ ਦੇ ਚਿੰਨ੍ਹ ਦੇਖ ਕੇ ਦਾਸ ਨੇ ਇਸ ਨੂੰ ਪੁਛਿਆ ਕਿ ਭਾਈ ਸਰਵਣ ਸਿੰਘ ਜੀ! ਕੀ ਕੋਈ ਚਮਤਕਾਰ ਦੇਖਿਆ ਹੈ? ਤਾਂ ਉਤਰ ਵਿਚ ਭੋਲੇ-ਭਾ ਹੀ ਇਉਂ ਆਖਣ ਲੱਗਾ, "ਕੀ ਦਸਾਂ ਜੀ, ਐਸਾ ਚਮਤਕਾਰ ਦੇਖਿਆ ਹੈ ਕਿ ਇਕ ਜਗ੍ਹਾ ਅਖੰਡ ਪਾਠ ਹੋ ਰਿਹਾ ਹੈ। ਮੈਂ ਵੀ ਲੰਗਰ ਦੇ ਅਸਥਾਨ ਤੇ ਲੰਗਰ ਦੀ ਸੇਵਾ ਕਰ ਰਿਹਾ ਹਾਂ ਕਿ ਇਤਨੇ ਨੂੰ ਇਕ ਅਖੰਡਪਾਠੀ ਸੱਜਣ ਲੰਗਰ ਵਿਚ ਆਉਂਦਾ ਹੈ। ਮੈਨੂੰ ਤਾਂ ਉਹ ਤੁਹਾਡੇ ਵਰਗਾ ਹੀ ਜਾਪਦਾ ਹੈ। ਲੰਗਰ ਵਲ ਆਉਂਦੇ ਹੀ ਇਕ ਕੁੱਤੇ ਨੇ ਉਸ ਦੀ ਟੰਗ ਫੜ ਲਈ, ਐਸਾ ਦੰਦ ਖੁਭੋਇਆ ਕਿ ਲਹੂ ਦੀ ਤਤੀਰੀ ਹੀ ਵਗਣ ਲਗ ਗਈ। ਮੈਂ ਹੀ ਕੁੱਤੇ ਨੂੰ ਲੱਕੜ ਮਾਰ ਕੇ ਹਟਾਇਆ। ਇਹ ਦੇਖਣ ਸਾਰ ਹੀ ਮੇਰੀ ਅੱਖ ਖੁਲ੍ਹ ਗਈ। ਮੈਨੂੰ ਇਹ ਭਾਸਿਆ ਕਿ ਜਿਵੇਂ ਇਹ ਪਰਤੱਖ ਵਰਤਾਰਾ ਹੀ ਵਰਤਿਆ ਹੁੰਦਾ ਹੈ।

ਅਸੀਂ ਇਹ ਗੱਲ ਕਰਦੇ ਹੀ ਤੁਰ ਪਏ। ਸਾਰਾ ਜਥਾ ਹੀ ਪੈਦਲ ਤੁਰ ਪਿਆ। ਨਾਭੇ ਤੋਂ ਛੇ ਸੱਤ ਕੋਸ ਦੇ ਫਾਸਲੇ ਤੇ ਉਹ ਪਿੰਡ ਸੀ ਜਿਥੇ ਜਥੇ ਨੇ ਅਖੰਡ ਪਾਠ ਕਰਨ ਜਾਣਾ ਸੀ। ਜਾਣ ਸਾਰ ਅਖੰਡ ਪਾਠ ਦੇ ਤਿਆਰੇ ਅਰੰਭ ਦਿਤੇ, ਅੰਮ੍ਰਿਤ ਵੇਲੇ ਅਖੰਡ ਕੀਰਤਨ ਹੋਏ। ਦੂਜੇ ਦਿਨ ਸਵੇਰੇ ਹੀ ਅਖੰਡ ਪਾਠ ਆਰੰਭ ਹੋ ਗਏ। ਮੈਂ ਖ਼ੁਦ ਅਖੰਡ ਪਾਠ ਕਰ ਰਿਹਾ ਸਾਂ। ਦੂਜੇ ਪਾਠੀ ਨੇ ਆ ਕੇ ਮੈਨੂੰ ਬਦਲ ਦਿਤਾ। ਲੰਗਰ ਵਿਚ ਕੁਛ ਗੱਫੇ ਲਾਉਣ ਲਈ ਜਾਣ ਦਾ ਮੈਨੂੰ ਇਸ਼ਾਰਾ ਹੋਇਆ। ਬਾਣੀ ਦੇ ਰੰਗ ਚਲੂਲੇ ਚੜ੍ਹੇ ਹੋਏ ਸਨ। ਨਾਮ ਦੀ ਲਟਕ ਵਿਚ ਝੂਲਦਾ ਹੋਇਆ ਅਧ-ਮੀਟੀਆਂ ਅੱਖਾਂ ਨਾਲ ਪਊਏ ਪਾ ਕੇ ਮੈਂ ਲੰਗਰ ਵੱਲ ਜਾ ਰਿਹਾ ਸਾਂ। ਅਗੇ ਲੰਗਰ ਦੇ ਐਨ ਕਰੀਬ ਹੀ ਇਕ ਪੱਕਾ ਥਮਲਾ ਸੀ। ਥਮਲੇ ਦੇ ਓਹਲੇ ਇਕ ਕੁੱਤਾ ਬੈਠਾ ਹੋਇਆ ਸੀ ਜਿਸ ਦਾ ਮੈਨੂੰ ਕੁਛ ਪਤਾ ਨਹੀਂ ਸੀ। ਅਜਾਣੇ ਹੀ ਮੇਰੇ ਪੈਰ ਦਾ ਪਊਆ ਉਸ ਦੇ ਪੌਂਚੇ ਉਪਰ ਟਿਕ ਗਿਆ ਅਤੇ ਕੁੱਤੇ ਨੇ ਮੇਰਾ ਗਿੱਟਾ ਮੂੰਹ ਨਾਲ ਆ ਫੜਿਆ। ਐਸੇ ਦੱਬ ਕੇ ਦੰਦ ਮਾਰੇ ਕਿ ਲਹੂ ਦੀ ਤਤੀਰੀ ਵਗ ਤੁਰੀ। ਚੁਲ੍ਹੇ ਕੋਲ ਬੈਠੇ ਲੰਗਰ ਸਜਾ ਰਹੇ ਉਸੇ ਭਾਈ ਸਰਵਣ ਸਿੰਘ ਨੇ ਲੱਕੜੀ ਚੁਕ ਕੇ ਕੁੱਤੇ ਦੇ ਮਾਰੀ ਤਾਂ ਕੁੱਤੇ ਨੇ ਮੇਰੀ ਟੰਗ ਛੱਡੀ। ਪਰ ਮੈਨੂੰ ਕੋਈ ਦਰਦ ਨਹੀਂ ਜਾਪਿਆ, ਕੁਛ ਦੁਖ ਦਰਦ ਨਹੀਂ ਪ੍ਰਤੀਤ ਹੋਇਆ। ਉਧਰ ਲਹੂ ਦੀ ਤਤੀਰੀ ਪੈਂਦੀ ਹੈ, ਉਧਰ ਮੇਰੀ ਜ਼ਬਾਨ ਤੋਂ ਵਾਹੋ ਦਾਹ ਇਹ ਅਵਾਜ਼ੇ ਨਿਕਲ ਰਹੇ ਹਨ ਤੇ ਬੜੀ ਖੁਸ਼ੀ ਭਰੇ ਵਾਜੇ ਨਿਕਲ ਰਹੇ ਹਨ –

'ਸਿੰਘ ਦਾ ਸੁਪਨਾ ਪੂਰਾ ਹੋ ਗਿਆ, ਵਾਹ! ਵਾਹ! ਖ਼ੂਬ ਚਮਤਕਾਰ ਪੂਰਾ ਹੋਇਆ!! ਕਿਉਂਕਿ ਕਲ੍ਹ ਵਾਲੀ ਸੱਜਰੀ ਵਾਰਤਾ ਮੈਨੂੰ ਯਾਦ ਸੀ, ਮੈਂ ਪੁਕਾਰਨੋਂ ਨ ਰਹਿ ਸਕਿਆ। ਪਰ ਬੜੇ ਅਨੂਪਮ ਭਾਣੇ ਦੀ ਗੱਲ ਇਹ ਹੋਈ ਕਿ ਭਾਈ ਸਰਵਣ ਸਿੰਘ ਨੂੰ ਇਹ ਵਾਰਤਾ ਉਕੀ ਹੀ ਵਿਸਰ ਗਈ। ਸਿੰਘ ਮੈਨੂੰ ਪੁਛਣ ਕਿ ਕਿਹੜਾ ਸੁਪਨਾ ਸੱਚ ਹੋ ਗਿਆ? ਕੀ ਚਮਤਕਾਰ ਦੇਖਿਆ ਪੂਰਾ ਹੋਇਆ ਦਸਦੇ ਹੋ? ਮੈਂ ਉਤਰ ਦਿਤਾ ਕਿ ਕਹਿਣ ਕਥਨ ਦੀ ਗੱਲ ਹੀ ਕੁਝ ਨਹੀਂ ਹੈ। ਚਲੋ ਵਖਰੇ ਚਲ ਕੇ ਦਸਦੇ ਹਾਂ। ਨਾਲੇ ਤਾਂ ਮੇਰਾ ਜ਼ਖਮ ਬੰਨ੍ਹਣ ਵਾਸਤੇ ਸਿੰਘ ਤੁਰ ਪਏ, ਨਾਲੇ ਵਖਰੇ ਹੋ ਕੇ ਮੇਰੇ ਪਾਸੋਂ ਅਸਲ ਗੱਲ ਪੁਛਣ ਲਈ ਤਤਪਰ ਹੋ ਗਏ। ਭਾਈ ਸਰਵਣ ਸਿੰਘ ਜੀ ਤੋਂ ਲਾਂਭੇ ਹੋ, ਮੈਂ ਸਾਰੀ ਗੱਲ ਦਸੀ ਤੇ ਇਹ ਵੀ ਨਾਲੇ ਤਾਕੀਦ ਕਰ ਦਿਤੀ ਕਿ ਇਸ ਭੋਲੇ ਵੀਰ ਨੂੰ ਪਤਾ ਨਾ ਲਗੇ, ਇਹ ਭੋਲੇ-ਭਾ ਹੀ ਰਹੇ ਤਾਂ ਠੀਕ ਹੈ। ਇਸ ਦੇ ਮੂੰਹ ਤੇ ਕੋਈ ਗੱਲ ਨਹੀਂ ਕਰਨੀ। ਇਸ ਨੂੰ ਗੁਪਤ ਰੰਗ ਵਿਚ ਹੀ ਖੇਡਣ ਦਿਓ।

ਸ਼ੋਰਮ ਸ਼ੋਰੀ ਇਸ ਗੱਲ ਦਾ ਹੌਲੀ-ਹੌਲੀ ਸਾਰੇ ਜਥੇ ਨੂੰ ਪਤਾ ਲਗ ਗਿਆ। ਫਿਰ ਤਾਂ ਲੱਗੇ ਉਨ੍ਹਾਂ ਦੀ ਸਾਰੇ ਕਦਰ ਕਰਨ। ਪਰ ਕਿਸੇ ਦੀ ਇਹ ਜੁਰਅਤ ਨਹੀਂ ਪਈ ਕਿ ਵੀਰ ਸਰਵਣ ਸਿੰਘ ਜੀ ਨੂੰ ਅਸਲੀ ਗੱਲ ਦਾ ਪਤਾ ਦੇਣ। ਗੁਰੂ ਘਰ ਦੀ ਇਹੀ ਤਾਂ ਗੌਰਵਤਾ ਹੈ ਕਿ ਗਹਿਰ ਗੰਭੀਰ ਆਤਮ-ਅਵਸਥਾ ਨੂੰ ਅਪੜੇ ਹੋਏ ਵੀ ਅਜਰ ਨੂੰ ਜਰਨ ਦੀ ਜੀਰਾਂਦ

ਰਖਦੇ ਹਨ। ਸੁਤੇ ਹੀ ਜਾਣਕਾਰੀਆਂ ਦੀ ਇਹ ਜਾਣਤਾ ਬਣਾਉਂਦੀ ਹੈ। ਉਹ ਬਫਾਵਣੇ ਹੀ ਨਹੀਂ ਪਾਉਂਦੇ, ਨਾ ਹਉਮੈ ਦੇ ਪੱਠੇ ਉਨ੍ਹਾਂ ਨੂੰ ਪੈਂਦੇ ਹਨ, ਨਾ ਉਹ ਹਉਮੈ ਵਿਚ ਆਫਰਦੇ ਹਨ। ਇਸ ਔਲੇ ਮੌਲੇ ਸੂਧੇ ਸਾਦੇ ਵੀਰ ਸਰਵਣ ਸਿੰਘ ਨੂੰ ਦੇਖ ਕੇ ਕਿਸੇ ਨੂੰ ਵੀ ਇਹ ਯਕੀਨ ਨਹੀਂ ਆ ਸਕਦਾ ਕਿ ਐਸੇ ਉਤਮ ਪੌੜੇ ਨੂੰ ਪਹੁੰਚੇ ਹੋਏ ਹਨ। ਸਹਿਜ ਸਰਲਤਾ ਇਹ ਲਖਸ਼ ਗੁਰੂ ਘਰ ਦੇ ਨਿਰਮਾਣ ਤੇ ਨਿਰਬਾਣ ਪਦ ਨੂੰ ਪਹੁੰਚੇ ਹੋਏ ਗੁਰਮੁਖ ਸਜਨ ਅੰਦਰ ਪੇਖਣ ਵਿਚ ਆਇਆ ਹੈ। ਬਸ ਨਮੂਨੇ ਮਾਤਰ ਇਸ ਵੀਰ ਪਰਥਾਇ ਇਹੀ ਉਦਾਹਰਣ ਕਾਫੀ ਹੈ ਕਿ ਗੁਪਤ ਗੋਝਿਆਂ ਦੇ ਗੁਪਤ ਗੋਝ ਗੁਣਾਂ ਦਾ ਪਾਰਾਵਾਰ ਕੀ ਪਾਇਆ ਜਾ ਸਕਦਾ ਹੈ।

ਥੋੜੇ ਦਿਨਾਂ ਪਿਛੋਂ ਹੀ ਅਸੀਂ ਤਾਂ ਜੇਲ੍ਹਾਂ ਅੰਦਰ ਡੱਕੇ ਗਏ ਤੇ ਅਜਿਹੇ ਗੁਰ ਸੱਜਣਾਂ ਨੂੰ ਅਸੀਂ ਪਿਛੇ ਹੀ ਛੱਡ ਗਏ, ਸਾਨੂੰ ਪਤਾ ਨਹੀਂ ਕਿਥੇ ਕਿਥੇ ਤਿੱਤਰ ਬਿੱਤਰ ਹੋ ਗਏ, ਤੇ ਸੂਰਨ-ਰੰਗੀ ਭਾਈ ਸਰਵਣ ਸਿੰਘ ਜੀ ਕਿਧਰ ਪਧਾਰ ਗਏ। ਉਸ ਤੋਂ ਬਾਅਦ ਸਾਨੂੰ ਉਹ ਅੱਜ ਤਾਈਂ ਨਹੀਂ ਮਿਲੇ। ਐਸਾ ਹੀ ਜਾਪਦਾ ਹੈ ਕਿ ਉਹ ਪਰਲੋਕ ਨੂੰ ਪਧਾਰ ਗਏ ਹੋਣਗੇ, ਨਹੀਂ ਤਾਂ ਜਰੂਰ ਮਿਲਦੇ, ਨਾ ਹੀ ਸਾਨੂੰ ਉਨ੍ਹਾਂ ਦੇ ਹੋਰ ਕਿਸੇ ਨਸਬ ਦਾ ਹੀ ਪਤਾ ਹੈ। ਬਸ ਕੇਵਲ ਉਪਰ ਅੰਕਰੀ ਯਾਦ ਹੀ ਸਾਡੇ ਸੀਨੇ ਅੰਦਰ ਉਕਰੀ ਰਹਿ ਗਈ ਹੈ। ਸੋ ਸਮਾਪਤੰ ਸੁਭਮ ਸਤ ਹੈ।

## ਲਲਤੋਂ ਨਿਵਾਸੀ ਵੀਰ ਨਿਰਭੈ ਸਿੰਘ ਜੀ

ਅਸੀਂ ਹਜ਼ਾਰੀ ਬਾਗ ਜੇਲ੍ਹ ਅੰਦਰ ਉਮਰ ਕੈਦ ਭੁਗਤ ਰਹੇ ਹਾਂ। ਸ਼ਾਇਦ 1920 ਈਸਵੀ ਵਾਲਾ ਸਾਲ ਹੋਣਾ ਹੈ। ਭਾਈ ਨਿਰਭੈ ਸਿੰਘ ਜੀ, ਕਾਂਗਰਸ ਦਾ ਕਲਕੱਤੇ ਵਿਚ ਹੋ ਰਿਹਾ ਖਾਸ ਸਮਾਗਮ ਦੇਖਣ ਲਈ ਜਾ ਰਹੇ ਸਨ। ਇਹ ਉਹ ਖਾਸ ਕਾਂਗਰਸ ਸਮਾਗਮ ਹੈ ਜਿਸ ਵਿਖੇ ਨਾ-ਮਿਲਵਰਤਣ ਦਾ ਮਤਾ ਪਾਸ ਹੋਇਆ ਸੀ। ਵੀਰ ਨਿਰਭੈ ਸਿੰਘ ਜੀ ਧੁਰੋਂ ਇਹ ਧਾਰਨਾ ਧਾਰ ਕੇ ਤੁਰੇ ਸਨ ਕਿ ਕਲਕੱਤੇ ਪਿਛੋਂ ਪੁਜਣਾ ਹੈ, ਪਹਿਲਾਂ ਹਜ਼ਾਰੀ ਬਾਗ ਜੇਲ੍ਹ ਵਿਚ ਜਾ ਕੇ ਮੈਂ ਜੇਲ੍ਹ-ਯਾਤਰੂਆਂ ਨੂੰ ਮਿਲਣਾ ਹੈ। ਇਹ ਹਜ਼ਾਰੀ ਬਾਗ ਜੇਲ੍ਹ ਨੂੰ ਹਜ਼ਾਰੀ ਬਾਗ ਰੋਡ ਨਾਮੇ ਸਟੇਸ਼ਨ ਲਗਦਾ ਸੀ ਜੋ ਐਨ ਕਲਕੱਤੇ ਨੂੰ ਜਾਣ ਵਾਲੀ ਲਾਈਨ ਤੇ ਸੀ। ਇਸ ਹਜ਼ਾਰੀ ਬਾਗ ਰੋਡ ਸਟੇਸ਼ਨ ਤੋਂ ਚਾਲੀ ਮੀਲ ਦੀ ਵਿਥ ਤੇ ਹਜ਼ਾਰੀ ਬਾਗ ਜੇਲ੍ਹ ਵਾਕਿਆ ਹੈ। ਇਸ ਦੇ ਆਲੇ ਦੁਆਲੇ ਚਾਰ ਚੁਫੇਰੇ ਚਾਲੀ ਮੀਲ ਤਾਈਂ ਜੰਗਲ ਹੀ ਜੰਗਲ ਸਨ। ਬਿਹਾਰ ਸੂਬੇ ਦੇ ਅੰਦਰ ਇਹ ਇਕ ਸਦਾ ਬਹਾਰੀ ਸਰਦ ਅਸਥਾਨ ਹੈ।

ਵੀਰ ਭਾਈ ਨਿਰਭੈ ਸਿੰਘ ਜੀ ਹਜ਼ਾਰੀ ਬਾਗ ਸ਼ਹਿਰ ਅੱਪੜ ਕੇ ਉਥੋਂ ਅੰਮ੍ਰਿਤ ਵੇਲੇ ਹੀ ਤੁਰ ਕੇ ਹਜ਼ਾਰੀ ਬਾਗ ਜੇਲ੍ਹ ਵਲ ਆ ਰਹੇ ਹਨ। ਆਪਣੇ ਵੈਰਾਗ-ਰੰਗਾਂ ਵਿਚ ਹੀ ਖਰਾਮਾਂ ਖਰਾਮਾਂ ਜਾ ਰਹੇ ਹਨ। ਅਜੇ ਪਹੁ-ਫੁਟਾਲੇ ਦਾ ਵੇਲਾ ਹੈ, ਇਰਦ ਗਿਰਦ ਸਭ ਚੁਪ ਚਾਂਤ ਛਾ ਰਹੀ ਹੈ ਅਤੇ ਤਰੇਲ (ਸ਼ਬਨਮ) ਦੀ ਭਿੰਨੀ ਭਿੰਨੀ ਨਮੀ ਨਮੂਦਾਰ ਹੋ ਰਹੀ ਹੈ। ਮਿੰਨ੍ਹੀ-ਮਿੰਨ੍ਹੀ ਫੁਹਾਰ ਪੈ ਰਹੀ ਹੈ। ਬਿਰਹੋਂ ਵਿਜੋਗੀ ਵੀਰ ਨਿਰਭੈ ਸਿੰਘ ਜੀ ਵੀਰ-ਮਿਲਾਵੇ ਦੇ ਅਨੁਰਾਗ ਅਤੇ ਚਿਰਾਂ ਦੇ ਵਿਛੋੜੇ ਦੇ ਵੈਰਾਗ ਵਿਚ ਮਨੂਰ ਹੋਏ ਹੋਏ, ਅੰਤਰਗਤੀ ਗੁਪਤੋ ਗੁਪਤ ਬਾਣੀ ਪੜ੍ਹਦੇ ਹੋਏ, ਜੇਲ੍ਹ ਵਲ ਜਾ ਰਹੀ ਸੜਕੇ ਸੜਕ ਸਿਰ ਸੁਟੀ ਤੁਰੇ ਜਾ ਰਹੇ ਹਨ ਕਿ ਦੂਰ ਤੋਂ ਇਕ ਵੈਰਾਗ ਭਰੀ ਸੁਰ ਨਾਲ ਉਚਾਰੀ ਜਾ ਰਹੀ ਨੌਵੇਂ ਮਹਲੇ ਦੇ ਬਾਣੀ ਦੇ ਸਲੋਕਾਂ ਦੀ ਧੁਨੀ ਵੀਰ ਨਿਰਭੈ ਸਿੰਘ ਜੀ ਦੇ ਕੰਨਾਂ ਵਿਚ ਪਈ। ਉਹ ਬੜੇ ਅਚੰਭੇ ਨਾਲ ਚਾਰ ਚੁਫੇਰੇ ਕੰਨ ਤੇ ਅੱਖੀਆਂ ਫੇਰ ਫੇਰ ਤੱਕਣ ਕਿ ਕਿਧਰੋਂ ਇਹ ਧੁਨੀ ਆ ਰਹੀ ਹੈ। ਇਸ ਉਜਾੜ ਬੀਆਬਾਨ ਵਿਚ, ਜਿਥੇ ਸਿੱਖਾਂ ਦੀ ਉਕੀ ਹੀ ਕੋਈ ਵਸੋਂ ਨਹੀਂ, ਗੁਰਬਾਣੀ ਪੜ੍ਹਨ ਵਾਲਾ ਐਸਾ ਕਿਹੜਾ ਪ੍ਰੇਮੀ ਹੈ ਜੋ ਅੰਮ੍ਰਿਤ ਵੇਲੇ ਹੀ ਜਾਗ ਕੇ ਅਤੀ ਵੈਰਾਗ ਵਿਚ ਵੈਰਾਗ-ਮਈ ਸਲੋਕਾਂ ਦਾ ਪਾਠ ਕਰਦਾ ਆਉਂਦਾ ਹੈ। ਧਿਆਨ ਦੇਣ ਪਰ ਪਤਾ ਲਗਾ ਕਿ ਜੇਲ੍ਹ ਦੇ ਪਾਸੇ ਵਲੋਂ ਹੀ ਇਹ ਧੁਨੀ ਆ ਰਹੀ ਹੈ। ਵੀਰ ਵੈਰਾਗ ਦੀ ਹੋਰ ਵੀ ਹੈਰਾਨਗੀ ਵਧ ਗਈ ਕਿ ਜੇਲ੍ਹ ਦੇ ਇਰਦ ਗਿਰਦ ਹੀ ਬਿਹਾਰੀ ਵਸੋਂ ਵਿਚੋਂ ਕਿਹੜਾ ਐਸਾ ਸਜਣ ਵੈਰਾਗੀ ਪੈਦਾ ਹੋ ਗਿਆ ਜਿਸ ਦੇ ਮੁਖੋਂ ਨਿਕਸੀ ਦੂਰੋਂ ਭਿਣਕ ਪਈ ਬਾਣੀ ਦੀ ਧੁਨੀ ਮੈਨੂੰ ਵੀ ਗੜੂੰਦ ਕਰਦੀ ਜਾ ਰਹੀ ਹੈ। ਉਹ ਏਸੇ ਹਾਲਤ ਵਿਚ ਦੋਏ ਕਰ ਜੋੜ ਕੇ ਇਕ ਥਾਵੇਂ ਟਿਕ ਕੇ ਖੜੋ ਗਏ ਕਿ ਏਸੇ ਸੜਕ ਤੇ ਜੇਲ੍ਹ ਵਲੋਂ ਆ ਰਹੇ ਵੈਰਾਗੀਅੜੇ ਸਜਣ ਏਥੋਂ ਦੀ ਹੀ ਗੁਜ਼ਰਨਗੇ ਅਤੇ ਚੁਪ ਚੁਪਾਤੇ ਹੀ ਦਰਸ਼ਨ ਕਰ ਲਵਾਂਗੇ।

ਵੈਰਾਗ ਅਨੁਰਾਗ ਵਿਚ ਮਸਤ ਹੋਏ ਹੋਏ ਇਕ ਬਿਹਾਰੀ (ਬਿਹਾਰ ਦੇਸ ਦਾ ਨਿਵਾਸੀ) ਜੇਲ੍ਹ-ਸਿਪਾਹੀ ਜੇਲ੍ਹ-ਵਰਦੀ ਵਿਚ ਪੁਸ਼ਾਕਤ ਹੋਏ ਹੋਏ, ਮਧੁਰ ਤੇ ਲੰਮੀ ਵੈਰਾਗ-ਧੁਨੀ ਨਾਲ ਨੌਵੇ ਮਹਲੇ ਦੇ ਸਲੋਕਾਂ ਦਾ ਪਾਠ ਕਰਦੇ ਹੋਏ ਆ ਰਹੇ ਸਨ, ਅੱਖੀਆਂ ਤੋਂ ਛਮਾ ਛਮ ਵੈਰਾਗ ਨੀਰ ਵਹਿ ਰਿਹਾ ਸੀ। ਜਦੋਂ ਉਹ ਆਪਣੀ ਵੈਰਾਗ-ਧੁਨੀ ਵਿਚ ਮਸਤ ਹੋਇਆ ਸਿਪਾਹੀ ਐਨ ਉਸ ਜਗ੍ਹਾ ਦੇ ਨਿਕਟ ਅਪੜਿਆ ਜਿਥੇ ਕਿ ਬੁੱਤ ਦੀ ਨਿਆਈਂ ਖੜਾ ਹੋਇਆ ਵੀਰ ਵੈਰਾਗੀਅੜਾ ਨਿਰਭੈ ਸਿੰਘ ਬਿਹਬਲ ਹੋ ਰਿਹਾ ਸੀ; ਨਾ ਹੀ ਜੇਲ੍ਹ ਵਲੋਂ ਆ ਰਹੇ ਸਿਪਾਹੀ ਨੂੰ ਕੋਈ ਸੁਧ ਬੁਧ ਸੀ, ਨਾ ਇਸ ਬੁੱਤ ਬਣੇ ਰਾਹੀ ਨੂੰ। ਨਿਕਟ ਆਈ ਧੁਨੀ ਨੂੰ ਵੈਰਾਗ ਪੁਲਕ੍ਰਿਤ ਗਲੇ ਵਿਚ ਅਤੀ ਲਲਿਤਾ ਵਿਚ ਧੁਨਿਤ ਹੋਈ ਸੁਣ ਕੇ ਖਾਮੋਸ਼ ਖੜੇ ਵੀਰ ਨਿਰਭੈ ਸਿੰਘ ਜੀ ਚੌਂਕ ਉਠੇ ਅਤੇ ਉਸ ਸਿਪਾਹੀ ਨੂੰ ਦੇਖਣ ਸਾਰ ਧੜੰਮ ਦੇ ਕੇ ਉਸ ਦੇ ਚਰਨਾਂ ਤੇ ਜਾ ਡਿਗੇ। ਉਠਾਏ ਉਠਣ ਨਾ, ਸਿਪਾਹੀ ਦੇ ਨੀਰ-ਜਲ ਵਗਦੇ ਨੇਤਰਾਂ ਦੇ ਟੇਪੇ ਵੀਰ ਭਾਈ ਨਿਰਭੈ ਸਿੰਘ ਜੀ ਦੀ ਗਰਦਨ ਦੇ ਛਮਾ ਛਮ ਪੈਣ ਅਤੇ ਬਿਹਬਲ ਹੋ ਰਹੇ ਭਾਈ ਨਿਰਭੈ ਸਿੰਘ ਦੇ ਨੇਤਰਾਂ ਵਿਚੋਂ ਜੋ ਜਲ ਜਾਰੀ ਸੀ, ਉਸ ਨੇ ਉਸ ਬਿਹਾਰੀ ਸਿਪਾਹੀ ਦੇ ਚਰਨਾਂ ਨੂੰ ਭਿਉਂ ਭਿਉਂ ਕੇ ਤਰ-ਬ-ਤਰ ਕਰ ਦਿਤਾ। ਇਕ ਸਿਖ ਦਾ ਚੇਹਰਾ ਦੇਖ ਕੇ ਬਿਹਾਰੀ ਸਿਪਾਹੀ ਨਿਹਾਲੋ ਨਿਹਾਲ ਵੀ ਹੋਏ ਅਤੇ ਕਰੁਣਾ ਰਸ ਨਾਲ ਸਿਰ ਤੋਂ ਲੈ ਕੇ ਪੈਰਾਂ ਤਾਈਂ ਭਿੱਜ ਗਏ।

ਉਹ ਬਿਹਾਰੀ ਸਿਪਾਹੀ ਚਾਹੇ ਪੂਰਨ ਸਿਖ ਤਾਂ ਨਹੀਂ ਜਾਪਦਾ ਸੀ, ਪਰ ਉਸ ਦੇ ਮੁਖੜੇ ਤੇ ਆਈ ਸਫੁਟ ਹੋਈ ਦਾੜ੍ਹੀ ਦੀ ਲੂਈਂ ਬਿਲਕੁਲ ਨਰਮ ਸੀ, ਜਿਸ ਨੂੰ ਕਦੇ ਉਸਤਰਾ ਕੈਂਚੀ ਲੱਗੀ ਨਹੀਂ ਜਾਪਦੀ ਸੀ। ਸੀਸ ਉਤੇ ਲੰਮੇ ਲੰਮੇ ਪਟਿਆਂ ਦੀ ਸ਼ਕਲ ਦੇ ਕੇਸ ਸਨ ਜਿਨ੍ਹਾਂ ਦਾ ਅਜੇ ਜੂੜਾ ਨਹੀਂ ਸੀ ਹੁੰਦਾ। ਐਸਾ ਜਾਪਦਾ ਸੀ ਕਿ ਕੇਸ ਆਪਣੀ ਕੁਦਰਤੀ ਵਧਣੀ ਵਿਚ ਵਧੇ ਜਾਂਦੇ ਹੋਏ ਵਧੇ ਹੀ ਚਲੇ ਜਾ ਰਹੇ ਹਨ। ਜਦੋਂ ਦੀ ਕੋਈ ਨਵੀਨ ਖਾਲਸਈ ਵੇਸ ਦੀ ਸੂਝ ਬੂਝ ਪਈ ਹੈ, ਉਦੋਂ ਦਾ ਇਨ੍ਹਾਂ ਪਟਿਆਂ ਨੂੰ ਵੀ ਕੋਈ ਕੈਂਚੀ ਉਸਤਰਾ ਨਹੀਂ ਲਗਾਇਆ ਜਾਪਦਾ। ਬੜੇ ਜ਼ੋਰਾਂ ਨਾਲ ਸਿਪਾਹੀ ਨੇ ਆਪਣੇ ਪੈਰਾਂ ਉਤੇ ਪਏ ਵੈਰਾਗੜੀਏ ਸਿੱਖ ਦਾ ਸੀਸ ਚੁਕਿਆ, ਅੱਖੀਆਂ ਦੋ ਚਾਰ ਹੋਈਆਂ, ਪ੍ਰਸਪਰ ਇਹੀ ਪੁਛ ਗਿਛ ਦੋਹਾਂ ਮੁਖਾਂ ਤੋਂ ਇਕੋ ਵਾਰ ਨਿਕਲੀ – ਤੁਸੀਂ ਕੌਣ ਤੇ ਕਿਥੋਂ ਆਏ ਤੇ ਕਿਥੇ ਜਾਣਾ ਹੈ? ਪਹਿਲਾਂ ਉਸ ਬਿਹਾਰੀ ਸਿਪਾਹੀ ਨੇ ਉਤਰ ਦਿਤਾ ਕਿ ਮੈਂ ਤਾਂ ਹਜ਼ਾਰੀ ਬਾਗ ਜੇਲ੍ਹ ਵਿਚ ਮੁਲਾਜ਼ਮ ਸਿਪਾਹੀ ਹਾਂ। ਪੈਂਦੀ ਸੱਟ ਹੀ ਭਾਈ ਨਿਰਭੈ ਸਿੰਘ ਨੇ ਦੂਜਾ ਸਵਾਲ ਕਰ ਦਿਤਾ, 'ਇਹ ਗੁਰਬਾਣੀ ਤੁਹਾਨੂੰ ਕੀਹਨੇ ਦਸੀ ਤੇ ਕਿਥੋਂ ਸਿੱਖੀ?' ਉਸ ਨੇ ਉਤਰ ਦਿਤਾ ਕਿ ਸਾਡੀ ਜੇਲ੍ਹ ਵਿਚ ਪੁਲੀਟੀਕਲ ਕੈਦੀ ਬਣ ਕੇ ਜਟਾ-ਧਾਰੀ ਸਿੱਖ ਸਾਧ ਆਏ ਹੋਏ ਹਨ। ਵਿਚੋਂ ਹੀ ਅਟਕਾ ਕੇ ਭਾਈ ਨਿਰਭੈ ਸਿੰਘ ਜੀ ਨੇ ਫੇਰ ਇਹ ਸਵਾਲ ਕੀਤਾ ਕਿ ਭਾਈ ਰਣਧੀਰ ਸਿੰਘ ਜੀ ਭੀ ਏਨ੍ਹਾਂ ਹੀ ਪੁਲੀਟੀਕਲ ਕੈਦੀਆਂ ਵਿਚੋਂ ਹਨ? ਇਹ ਨਾਮ ਸੁਣ ਕੇ ਤਾਂ ਉਹ ਬਿਹਾਰੀ ਸਿਪਾਹੀ ਧੜੰਮ ਕਰ ਕੇ ਵੀਰ ਨਿਰਭੈ ਸਿੰਘ ਜੀ ਦੇ ਚਰਨਾਂ ਤੇ ਜਾ ਡਿਗਾ ਤੇ ਰੋ ਰੋ ਕੇ ਪੁਕਾਰਨ ਲਗਾ ਕਿ ਐਸੇ ਆਪ ਦੇ ਨਾਮ ਲਏ ਸਾਧੂ ਭਾਈ ਸਾਹਿਬ ਦੀ ਸੰਗਤ ਦੇ ਪਰਤਾਪ ਨਾਲ ਹੀ ਦਾਸ ਨੂੰ ਏਨ੍ਹਾਂ ਸਲੋਕਾਂ ਦਾ ਗੱਫਾ ਮਿਲਿਆ ਹੈ ਤੇ ਸਾਰੀ ਗੁਰਬਾਣੀ ਦਾ ਪਤਾ ਲਗਾ ਹੈ। ਵੀਰ ਨਿਰਭੈ ਸਿੰਘ ਜੀ ਨੇ ਉਸ ਸਤਿਸੰਗੀ ਵੈਰਾਗੀਅੜੇ ਦਾ ਸੀਸ ਆਪਣੇ ਪੈਰਾਂ ਤੋਂ ਚੁਕਦੇ ਹੋਏ ਆਖਿਆ ਕਿ ਮੈਂ ਉਨ੍ਹਾਂ ਨਾਲ ਮੁਲਾਕਾਤ ਕਰਨ ਨੂੰ ਹੀ ਜੇਲ੍ਹ ਵਲ ਜਾ ਰਿਹਾ ਹਾਂ। "ਮੇਰੇ ਲਾਇਕ ਕੋਈ ਸੇਵਾ ਦਸੋ।" ਵੈਰਾਗੀ ਬਿਹਾਰੀ ਸਿਪਾਹੀ ਨੇ ਰੋ ਰੋ ਕੇ ਬੇਨਤੀ ਕਰੀ ਕਿ ਇਹ ਸਾਰਾ ਤਨ ਮਨ ਧਨ ਉਨ੍ਹਾਂ ਦਾ ਹੀ ਹੈ, ਮੈਨੂੰ ਕਹੋ, ਮੈਂ ਕੀ ਕੁਛ ਨਿਛਾਵਰ ਕਰਾਂ।

ਗੱਲ ਕੀ, ਇਸ ਪਰਕਾਰ ਦੀ ਪ੍ਰੇਮ ਮਈ ਵੈਰਾਗ ਦੀ ਵਾਰਤਾ ਨੂੰ ਸਮਾਪਤ ਕਰ ਕੇ ਵੀਰ ਭਾਈ ਨਿਰਭੈ ਸਿੰਘ ਜੀ ਮੁਲਾਕਾਤ ਕਰਨ ਲਈ ਜੇਲ੍ਹ ਦੇ ਗੇਟ ਕੋਲ ਆ ਪਹੁੰਚੇ। ਮੈਨੂੰ ਵੀ ਮੁਲਾਕਾਤ ਕਰਵਾਉਣ ਵਾਲੇ ਜੇਲ੍ਹਰ ਨੇ ਅੰਦਰੋਂ ਬੁਲਾ ਲਿਆ। ਮੁਲਾਕਾਤ ਕਰਨ ਲਈ ਮੈਨੂੰ ਦੇਖਣ ਸਾਰ ਹੀ ਵੀਰ ਭਾਈ ਨਿਰਭੈ ਸਿੰਘ ਜੀ ਛਮਾ ਛਮ ਰੋ ਪਏ। ਐਸੇ ਰੋਏ ਕਿ ਰੋਣੋਂ ਹਟਣ ਨਾ। ਨਾ ਮੇਰੇ ਹਟਾਏ ਹਟਣ, ਨਾ ਜੇਲ੍ਹਰ ਦੇ ਹਟਾਏ ਹਟਣ। ਬਸ ਰੋਈ ਹੀ ਜਾਣ, ਕੋਈ ਗੱਲਬਾਤ ਨਾ ਕਰਨ। ਜੇਲ੍ਹਰ ਨੇ ਇਸ ਰੁਦਨ ਦਾ ਕਾਰਨ ਪੁਛਿਆ। ਵੀਰ ਨਿਰਭੈ ਸਿੰਘ ਜੀ ਡਡਿਆ ਕੇ ਬੋਲੇ, "ਅਸੀਂ ਅਭਾਗੇ ਤਾਂ ਐਵੇਂ ਹੀ ਰਹਿ ਗਏ, ਸਾਡੇ ਨਾਲੋਂ ਤਾਂ ਬਿਹਾਰੀ ਸਿਪਾਹੀ ਹੀ ਵਡਭਾਗੇ ਹਨ, ਜਿਨ੍ਹਾਂ ਦਾ ਅਜ ਸੁਤੇ ਨਿਸਤਾਰਾ ਇਨ੍ਹਾਂ ਦੇ ਦਰਸ਼ਨਾਂ ਨਾਲ ਹੋ ਰਿਹਾ ਹੈ।" ਇੰਨਾ ਕਹਿ ਕੇ ਫਿਰ ਜ਼ਾਰੋ ਜ਼ਾਰ ਰੋਵਣ ਲਗ ਪਏ। ਕੇਵਲ ਇਤਨਾ ਹੀ ਮੇਰੇ ਸਨਮੁਖ ਉਚਾਰਨ ਕੀਤਾ, "ਮੈਂ ਓਹੀ ਨਿਰਭੈ ਸਿੰਘ ਹਾਂ ਜਿਸ ਦੇ ਮਥੇ ਉਤੇ ਅੰਮ੍ਰਿਤ ਸੰਚਾਰ ਸਮੇਂ ਆਪ ਨੇ ਲਾਡ ਨਾਲ ਸਰਬ ਲੋਹ ਦੀ ਮਾਲਾ ਮਾਰ ਕੇ ਛੁਹਾਈ ਸੀ ਤੇ ਮੇਰੇ ਕਪਾਟ ਖੁਲ੍ਹ ਗਏ ਸਨ। ਬਸ! ਉਸ ਕਪਾਟ ਖੁਲ੍ਹਣ ਸਮੇਂ ਚਮਤਕਾਰ ਮਾਤਰ ਜੋ ਕੁਝ ਦੇਖਿਆ ਸੋ ਦੇਖਿਆ, ਉਸ ਦੇ ਪਿਛੋਂ ਨਾ ਮੈਥੋਂ ਕਮਾਈ ਹੋਈ ਅਤੇ ਨਾ ਮੈਂ ਕੋਈ ਆਤਮ-ਝਲਕਾਰਾ ਦੇਖਿਆ। ਆਪ ਤਾਂ ਜੇਲ੍ਹਾਂ ਅੰਦਰ ਆ ਬਿਰਾਜੇ ਹੋ ਅਤੇ ਅਸੀਂ ਸਿਆਸਤ ਦੀ ਦੌੜ ਧੂਪ ਵਿਚ ਧੱਕੇ ਖਾ ਰਹੇ ਹਾਂ।" ਇਹ ਕਹਿ ਕੇ ਫਿਰ ਉਚੀ ਉਚੀ ਰੋਣ ਲਗ ਪਏ। ਮੁਲਾਕਾਤ ਦਾ ਸਮਾਂ ਖਤਮ ਹੋ ਗਿਆ ਤੇ ਅਸੀਂ ਦੋਏ ਮੁਲਾਕਾਤੀ ਜੁਦਾ ਜੁਦਾ ਕਰ ਦਿਤੇ ਗਏ। ਮੈਨੂੰ ਅੰਦਰ ਨੂੰ ਤੋਰ ਦਿਤਾ ਤੇ ਉਸਨੂੰ ਬਾਹਰਵਾਰ ਵਿਛੋੜ ਦਿਤਾ। ਹਸਰਤ ਦੀਆਂ ਨਿਗਾਹਾਂ ਨਾਲ ਮੁੜ ਮੁੜ ਅਤੇ ਖੜ੍ਹ ਖੜ੍ਹ ਪਿਛੇ ਤੱਕਦਾ ਜਾਵੇ, ਮੈਂ ਵੀ ਮੂਰਛਤ-ਮੂਰਤੀ ਹੋ ਕੇ ਖੜ੍ਹ ਕੇ ਤੱਕਣ ਲਗ ਪਿਆ, ਮੈਨੂੰ ਕੌਣ ਮੋੜੇ ਹੋੜੇ। ਪਰ ਜਰਵਾਣਿਆਂ ਸਿਪਾਹੀਆਂ ਓੜਕ ਨਿਰਭੈ ਸਿੰਘ ਨੂੰ ਅੱਖੀਓਂ ਓਹਲੇ ਕਰ ਦਿਤਾ। ਜਾਂਦਿਆਂ ਜਾਂਦਿਆਂ ਜ਼ੋਰ ਦੀ ਅਵਾਜ਼ ਨਾਲ ਇਹ ਕਹਿ ਗਏ ਕਿ ਕਲਕੱਤੇ ਕਾਂਗਰਸ ਕਾਨਫਰੰਸ ਤੋਂ ਮੁੜ ਕੇ ਆਉਂਦਾ ਹੋਇਆ ਫਿਰ ਮਿਲ ਕੇ ਜਾਵਾਂਗਾ। ਪਰ ਕੀਹਨੇ ਮੁੜਨਾ ਹੈ ਤੇ ਕੀਹਨੇ ਮਿਲਣਾ ਹੈ, ਹੁਣ ਤਕ ਦਰਸ਼ਨ ਨਹੀਂ ਹੋਏ। ਜੇਲ੍ਹੋਂ ਬਾਹਰ ਆਇਆਂ ਨੂੰ ਵੀ ਨਹੀਂ ਹੋਏ; ਹੋਣ ਕਿਵੇਂ ਅਤੇ ਕਿਸ ਦੇ? ਬੀਰ ਵੈਰਾਗੀ ਨਿਰਭੈ ਸਿੰਘ ਜੀ ਤਾਂ ਚਿਰੋਕਣੇ ਗੁਰਪੁਰੀ ਨੂੰ ਪਧਾਰ ਗਏ ਹੋਏ ਸਨ। ਬਸ ਇਥੇ ਹੀ ਇਹ ਵਾਰਤਾ ਖਤਮ ਹੋਈ। ਅਗਾਂਹ ਕੁਝ ਹੋਰ ਲਿਖ ਨਹੀਂ ਹੁੰਦਾ।

## ਲਲਤੋਂ ਨਿਵਾਸੀ ਇਕ ਹੋਰ ਨਿਕੜੇ ਵੀਰ ਨੌਨਿਹਾਲ ਜਸਵੰਤ ਸਿੰਘ ਜੀ

ਅਸੀਂ ਅਜੇ ਜੇਲ੍ਹ ਨਹੀਂ ਗਏ ਸਾਂ ਕਿ ਕੁਝ ਸਾਲ ਪਹਿਲਾਂ ਲੁਧਿਆਣੇ ਭੁਝੰਗੀ ਸਭਾ ਦੇ ਰਚੇ ਹਫਤੇਵਾਰੀ ਤੇ ਗੁਰਪੁਰਬਾਂ ਦੇ ਸਮਾਗਮਾਂ ਤੇ ਸਾਰਾ ਜਥਾ ਕੀਰਤਨ ਨਮਿਤ ਭੁਝੰਗੀ ਸਭਾ ਦੇ ਗੁਰਦੁਆਰੇ ਜਾਇਆ ਕਰਦਾ ਸੀ, ਖਾਸ ਕਰ ਗੁਰੂ ਨਾਨਕ ਸਾਹਿਬ ਤੇ ਗੁਰੂ ਦਸ਼ਮੇਸ਼ ਸਾਹਿਬ ਜੀ ਦੇ ਗੁਰਪੁਰਬਾਂ ਤੇ ਸਤਿਸੰਗ ਸਮਾਗਮੀ ਰੌਣਕ ਹੋਇਆ ਕਰਦੀ ਸੀ। ਭੁਝੰਗੀ ਸਭਾ ਦੇ ਸਕੱਤਰ ਭਾਈ ਲਾਲ ਸਿੰਘ ਜੀ (ਅਜ ਕੱਲ੍ਹ ਸਰਦਾਰ ਬਹਾਦਰ ਲਾਲ ਸਿੰਘ ਜੀ) ਅਤੇ ਗਿਆਨੀ ਨਾਹਰ ਸਿੰਘ ਜੀ ਦੇ ਉਦਮੀ ਪੁਰਸ਼ਾਰਥ ਨਾਲ ਲੁਧਿਆਣਾ ਸ਼ਹਿਰ ਦੇ ਅਨਮਤੀ ਆਸ਼ਰਮਾਂ ਵਿਚੋਂ ਗਿਣਤੀ ਮਿਣਤੀ ਦੇ ਨਾਮ-ਧਰੀਕ ਸਿਖ ਵਿਦਿਆਰਥੀ ਭੀ ਬੁਲਾਏ ਜਾਇਆ ਕਰਦੇ ਸਨ। ਇਸ ਪ੍ਰੇਮ-ਸਦ-ਬੁਲਾਵੇ ਦਾ ਬੁਲਾਇਆ ਹੋਇਆ ਮਿਸ਼ਨ ਹਾਈ ਸਕੂਲ ਲੁਧਿਆਣੇ ਦੇ ਨਾਮ-ਧਰੀਕ ਸਿਖ ਵਿਦਿਆਰਥੀਆਂ ਦਾ ਜਰਗਾ ਭੀ ਭੁਝੰਗੀ ਸਭਾ ਦੇ ਰਚੇ ਹੋਏ ਗੁਰਪੁਰਬ ਕੱਤਕ ਪੂਰਨਮਾਸ਼ੀ ਦੇ ਸਮਾਗਮ ਤੇ ਆ ਜੁੜਿਆ। ਜਥੇ ਦਾ ਲੋਟ ਪੋਟੀ ਕੀਰਤਨ

ਸੁਣ ਕੇ ਅਨੇਕਾਂ ਅਸੂਝ ਨਵ-ਯੁਵਕ ਸਿਖ ਰੂਹੜੀਆਂ ਰੁਮਕ ਉਠੀਆਂ।

ਇਸ ਮਿਸ਼ਨ ਸਕੂਲ ਦੇ ਵਿਦਿਆਰਥੀਆਂ ਵਿਚੋਂ ਸਮਾਗਮਾਂ ਤੇ ਆਇਆ ਨਿਕੜਾ ਵੀਰ ਜਸਵੰਤ ਸਿੰਘ ਜੀ ਵੀ ਸੀ। ਉਂਞ ਤਾਂ ਬੜੇ ਗਰੀਬ ਘਰਾਣੇ ਦਾ ਸੀ ਅਤੇ ਬੜੀ ਛੋਟੀ ਉਮਰ ਦਾ ਸੀ, ਪਰ ਦਿਲ ਦਿਮਾਗ ਦੀ ਨਿਆਮਤ ਨਾਲ ਮਾਲਾ ਮਾਲ ਸੀ। ਬਾਲਕ-ਪੁਣੇ ਤੋਂ ਹੀ ਅਨਮਤੀ ਮਿਸ਼ਨ ਸਕੂਲ ਦਾ ਪੜ੍ਹਾਕੂ ਹੋਣ ਕਰਕੇ ਇਸ ਨੇ ਕੇਸ ਕਟਾ ਦਿਤੇ ਹੋਏ ਸਨ, ਗੁਰੂ ਘਰ ਦੀ ਅਤੇ ਗੁਰਮਤਿ ਦੇ ਅਸੂਲਾਂ ਦੀ ਇਸ ਨੂੰ ਕੁਝ ਵੀ ਖਬਰ ਨਹੀਂ ਸੀ। ਗੁਰਪੁਰਬ ਦੇ ਉਕਤ ਸਮਾਗਮ ਦਾ ਅਨੰਦ ਮਾਣ ਕੇ ਤਾਂ ਇਸ ਦੀ ਕਾਇਆਂ ਹੀ ਪਲਟ ਗਈ। ਵੈਰਾਗੀ ਤਿਆਗੀ ਹੋ ਕੇ ਭੁਝੰਗੀ ਸਭਾ ਦੀ ਵੈਰਾਗੀ ਸੰਗਤ ਨਾਲ ਪ੍ਰਭਾਵਤ ਹੋ ਕੇ ਖਾਲਸਾ ਹਾਈ ਸਕੂਲ ਵਿਚ ਹੀ ਆ ਦਾਖਲ ਹੋਇਆ। ਪੜ੍ਹਾਈ ਵਿਚ ਬਹੁਤ ਹੁਸ਼ਿਆਰ ਹੋਣ ਕਰਕੇ ਮਿਸ਼ਨ ਹਾਈ ਸਕੂਲ ਵਿਚ ਤਕੜਾ ਵਜ਼ੀਫੇ-ਖਾਰ ਸੀ, ਵਜ਼ੀਫੇ ਦੀ ਪ੍ਰਵਾਹ ਨਾ ਕਰਦਾ ਹੋਇਆ ਇਹ ਖਾਲਸਾ ਹਾਈ ਸਕੂਲ ਬੋਰਡਿੰਗ ਵਿਚ ਆ ਦਾਖਲ ਹੋਇਆ। ਇਹ ਮੈਨੂੰ ਯਾਦ ਨਹੀਂ ਕਿ ਖਾਲਸਾ ਹਾਈ ਸਕੂਲ ਦੇ ਕਰਮਚਾਰੀਆਂ ਨੇ ਇਸ ਦੀ ਮਾਇਕ ਸਹਾਇਤਾ ਕੀਤੀ ਕਿ ਨਹੀਂ, ਪਰ ਇਤਨਾ ਖਿਆਲ ਪੈਂਦਾ ਹੈ ਕਿ ਇਸ ਦਾ ਵਜ਼ੀਫਾ ਸ਼ਾਇਦ ਮੁੜ ਕੇ ਕਾਇਮ ਦਾਇਮ ਕਰ ਦਿਤਾ ਤੇ ਫੀਸ ਆਦਿ ਸਾਰੀ ਮਾਫ ਕਰਾ ਦਿਤੀ। ਕਿਤਾਬਾਂ ਦਾ ਖਰਚ ਵੀ ਪ੍ਰੇਮੀ ਸਿੰਘ ਭੁਝੰਗੀਆਂ ਨੇ ਆਪਣੇ ਪਾਸੋਂ ਦੇਣਾ ਆਰੰਭ ਕਰ ਦਿਤਾ। ਇਸ ਨਿਕੜੇ ਵੀਰ ਨੂੰ ਕੋਈ ਇਸ ਪ੍ਰਕਾਰ ਦਾ ਲਾਲਚ ਨਹੀਂ ਸੀ, ਨਾ ਹੀ ਉਹ ਲਾਲਚ ਕਾਰਨ ਮਿਸ਼ਨ ਸਕੂਲ ਛੱਡ ਕੇ ਖਾਲਸਾ ਸਕੂਲ ਦਾਖਲ ਹੋਇਆ। ਗੁਰਮਤਿ ਦੀ ਗੂੜ੍ਹੀ ਲਾਗ ਲਗਣ ਕਰਕੇ ਅਜ ਖੁਦ ਹੀ ਇਸਦੇ ਉਪਰ ਇਹ ਕਾਇਆਂ-ਪਲਟਵੀਂ ਦਸ਼ਾਂ ਵਾਪਰੀ। ਆਪਣੇ ਆਪ ਹੀ ਉਸ ਨੇ ਮੁੜ ਕੇ ਸਿੱਖੀ ਮੁਹਰ 'ਕੇਸਾਂ' ਨੂੰ ਕਾਇਮ ਦਾਇਮ ਕਰਨ ਦਾ ਪ੍ਰਣ ਕਰ ਲਿਆ।

ਦਿਨਾਂ ਵਿਚ ਹੀ ਇਸ ਦੇ ਸੁੰਦਰ ਕੇਸ, ਸੀਸ ਤੇ ਜੂੜੇ ਸੰਜੁਗਤ ਸਸ਼ੋਭਿਤ ਹੋ ਗਏ। ਫਿਰ ਤਾਂ ਏਸ ਤੋਂ ਅਗਲੇ ਹੀ ਗੁਰਪੁਰਬ ਪੋਹ ਸੁਦੀ ਸੱਤਮੀ ਦੇ ਸ੍ਰੀ ਦਸ਼ਮੇਸ਼ ਜੀ ਦੇ ਸਮਾਗਮ ਉਤੇ ਇਸ ਨੇ ਅੰਮ੍ਰਿਤ ਛਕ ਲਿਆ ਤੇ ਤਿਆਰ ਬਰ ਤਿਆਰ ਹੋ ਗਿਆ। ਐਸਾ ਤਿਆਰ ਬਰ ਤਿਆਰ ਹੋਇਆ ਕਿ ਬੜੇ ਬੜੇ ਮੁੱਦਬਰ ਸਿਖ ਪ੍ਰਚਾਰਕਾਂ ਦੇ ਦਿਮਾਗ ਇਸ ਭੁਝੰਗੀ ਦੀ ਪ੍ਰਮਾਰਥਕ ਅਤੇ ਗੁਰਮਤਿ ਆਤਮ-ਅਵਸਥਾ ਨੂੰ ਦੇਖ ਕੇ ਚਕ੍ਰਿਤ ਰਹਿ ਗਏ। ਬੜੀ ਹੀ ਭੋਲੀ ਭਾਲੀ ਸੂਰਤ, ਅਤਿਅੰਤ ਗੁਰਮਤਿ ਉਚ-ਖਿਆਲੀ ਸੀਰਤ, ਦਗ ਦਗ ਲਾਲੀ ਮੁਖ ਉਤੇ ਦਮਕੇ, ਕਿਉਂਕਿ ਅੰਮ੍ਰਿਤ ਛਕਣ ਸਾਰ ਹੀ ਨਾਮ ਦੇ ਜੋਤਿ-ਵਿਗਾਸੀ-ਰੰਗ ਇਸ ਨਿਕੜੀ ਜਿੰਦੜੀ ਦੇ ਅੰਦਰ ਬਾਹਰ ਘਰ ਕਰ ਗਏ ਸਨ, ਬੜੇ ਹੀ ਆਤਮ ਲਟਕਾਂ ਵਿਚ ਕੀਰਤਨ ਕਰਿਆ ਕਰੇ। ਵਾਧਾ ਇਹ ਕਿ ਇਨ੍ਹਾਂ ਹੀ ਉਚ ਆਤਮ ਪ੍ਰਮਾਰਥਕ ਰੰਗਾਂ ਵਿਚ ਰੰਗੀਜਿਆ ਹੋਇਆ ਇਹ ਸੰਸਾਰਕ ਪੜ੍ਹਾਈਆਂ ਵੀ ਪੜ੍ਹਦਾ ਰਿਹਾ। ਛੋਟੀ ਉਮਰ ਵਿਚ ਹੀ ਇਸਨੇ ਬੀ.ਏ. ਕਰ ਲਈ।

ਏਸ ਅਵਸਰ ਵਿਚ ਹੀ ਇਸ ਜਥੇ ਦੇ ਜੇਲ੍ਹਾਂ ਵਿਚ ਧਾਈ ਕਰ ਜਾਣ ਦੇ ਸਮੇਂ ਆ ਗਏ। ਗੁਰਦਵਾਰਾ ਰਕਾਬਗੰਜ ਸੰਬੰਧੀ ਐਜੀਟੇਸ਼ਨਾਂ ਵਿਚ ਸਾਰੇ ਵਿਦਿਆਰਥੀਆਂ ਵਿਚੋਂ ਅਤੇ ਖਾਸ ਕਰ ਇਸ ਸਿਖ ਨਵ-ਨਵੇਲੇ ਵਿਦਿਆਰਥੀ ਨਿਕੜੂ ਜਸਵੰਤ ਸਿੰਘ ਜੀ ਨੂੰ ਵਰਜ ਵਰਜ ਕੇ ਹਿੱਸਾ ਲੈਣੋਂ ਰੋਕਿਆ ਗਿਆ। ਇਹ ਕਹੇ ਮੈਂ ਜਰੂਰ ਹੀ ਵੀਰਾਂ ਦੇ ਨਾਲ ਜੇਲ੍ਹਾਂ ਵਿਚ ਜਾਣਾ ਹੈ। ਅਸੀਂ ਬੜੀਆਂ ਹੀ ਚੋਰ-ਭੁਲਾਈਆਂ ਦੇ ਦੇ ਕੇ ਇਸ ਨੂੰ ਪਛੜਾਇਆ। ਪਛੜ ਤਾਂ ਗਿਆ, ਪਰ ਵਿਛੋੜੇ ਦੀ ਚੋਟ ਨਾਲ ਘਾਇਲ ਹੋ ਕੇ ਨੀਮ ਮੁਰਦਾ ਜਿਹਾ ਹੀ ਹੋ ਗਿਆ, ਮੁੜ ਕੇ ਤਾਬ ਨਾ ਆਇਆ। ਬਾਹਰ ਰਹਿ ਗਏ ਵੀਰ ਜਸਵੰਤ ਸਿੰਘ ਨੂੰ ਜੱਥੇ ਦੇ ਗੁਰਮੁਖ ਵੀਰਾਂ ਨੇ ਬਥੇਰਾ ਸਮਝਾਇਆ, ਪਰ ਇਹ ਵਿਛੋੜੇ ਦੀ ਜੀਵਨੀ ਦੀ ਤਾਬ ਨਹੀਂ ਲਿਆ ਸਕਿਆ। ਸਾਡੇ ਜੇਲ੍ਹ ਤੋਂ ਵਾਪਸ ਆਉਣ ਤੋਂ ਪਹਿਲਾਂ ਹੀ ਚੜ੍ਹਾਈਆਂ ਕਰ ਚੁਕਾ ਸੀ। ਵਿਜੋਗੀ ਰੂਹਾਂ ਉੱਡ ਗਈਆਂ, ਰਹਿ ਗਈਆਂ ਦੀ ਸਾਰ ਮੁੜ ਕਿਸੇ ਨਾ ਲਈ। ਹੋਰ ਵਧੇਰੇ ਕੀ ਲਿਖਣਾ ਹੈ। ਅਤਿ ਬਾਲੀ ਉਮਰ ਵਿਚ ਗੁਰਮਤਿ ਅਸੂਲਾਂ ਦੀ ਇਤਨੀ ਗਹਿਰੀ ਘੋਖਨਾ ਤੇ ਸਮਾਲੋਚਨਾ ਹੋਣੀ ਅਤੀ ਹੀ ਅਨੋਖੀ ਜਿਹੀ ਗੱਲ ਹੈ। ਨਾਮ ਜਪਦੇ ਜਪਦੇ ਘੰਟਿਆਂ ਬੱਧੀ ਸਮਾਧੀ ਲਾਈ ਰਖਣੀ, ਕਿਸੇ ਪਾਸੇ ਬਿਰਤੀ ਨਾ ਦੌੜਾਣੀ, ਨਿੱਕੀ ਉਮਰੇ ਜਗਿਆਸੂ ਨਿਕੜੇ ਵੀਰ ਜਸਵੰਤ ਸਿੰਘ ਜੀ ਦਾ ਇਹ ਕਸਬ ਕਮਾਲ ਹੈ। ਬੱਸ ਏਥੇ ਹੀ ਸੰਖੇਪ ਜੀਵਨ ਸਮਾਪਤ ਹੈ।

ਨੋਟ: ਭਾਈ ਜਸਵੰਤ ਸਿੰਘ ਦੇ ਪਿਤਾ ਮਹਿਕਮਾ ਮਾਲ ਵਿਚ ਸ਼ਾਇਦ ਤਹਿਸੀਲਦਾਰ ਜਾਂ ਇਸੇ ਤਰ੍ਹਾਂ ਦੇ ਅਫਸਰ ਸਨ। ਭਾਣਾ ਐਸਾ ਵਰਤਿਆ ਕਿ ਸਰਦਾਰ ਸਾਹਿਬ ਤੇ ਜਸਵੰਤ ਸਿੰਘ ਜੀ ਦੀ ਮਾਤਾ ਦੋਨੋਂ ਹੀ ਗੁਜ਼ਰ ਗਏ, ਤੇ ਭਾਈ ਜਸਵੰਤ ਸਿੰਘ ਯਤੀਮ ਹੋ ਗਏ। ਇਨ੍ਹਾਂ ਦੇ ਘਰ ਦਾ ਰਸੋਈਆ ਕਾਂਸ਼ੀ ਰਾਮ ਫੀਲਡਗੰਜ ਵਿਚ ਹੋਟਲ ਦਾ ਕੰਮ ਕਰਿਆ ਕਰਦਾ ਸੀ। ਇਸ ਮਹੱਲੇ ਵਿਚ ਰਹਿਣ ਵਾਲੇ ਸਕੂਲਾਂ ਦੇ ਪੇਂਡੂ ਵਿਦਿਆਰਥੀ ਇਸ ਦੇ ਹੋਟਲ ਪਰ ਰੋਟੀ ਖਾਇਆ ਕਰਦੇ ਸਨ। ਕਾਂਸ਼ੀ ਰਾਮ ਭਾਈ ਜਸਵੰਤ ਸਿੰਘ ਜੀ ਨਾਲ ਬਹੁਤ ਹਮਦਰਦੀ ਰਖਦਾ ਸੀ। ਇਨ੍ਹਾਂ ਦੇ ਪਿਤਾ ਦੀ ਸਨਮਾਨ-ਪੂਰਬਕ ਵਡਿਆਈ ਕਰਦਾ ਸੀ। ਉਸ ਨੇ ਵਫਾਦਾਰੀ ਦਾ ਪੂਰਾ ਸਬੂਤ ਦਿਤਾ ਤੇ ਭਾਈ ਜਸਵੰਤ ਸਿੰਘ ਜੀ ਨੂੰ ਆਪਣੇ ਹੋਟਲ ਵਿਚ ਪ੍ਰਸ਼ਾਦਾ ਮੁਫਤ ਛਕਾਉਂਦਾ ਰਿਹਾ। ਉਸ ਦੀਆਂ ਗੱਲਾਂ ਸੁਣ ਕੇ ਅਸਾਂ ਸਰੋਤਿਆਂ ਪਰ ਭੀ ਕਰੁਣਾ ਰਸ ਛਾ ਜਾਂਦਾ ਹੈ। ਇਸ ਤਰ੍ਹਾਂ ਦੇ ਵਫਾਦਾਰ ਨੌਕਰ ਵਿਛੜੇ ਤੇ ਮਰੇ ਹੋਏ ਮਾਲਕਾਂ ਦੀ ਔਲਾਦ ਨਾਲ ਇਸ ਤਰ੍ਹਾਂ ਦਾ ਸਲੂਕ ਕਰਨ ਵਾਲੇ ਸੰਸਾਰ ਪਰ ਵਿਰਲੇ ਹੀ ਹੁੰਦੇ ਹਨ।

***(ਨਾਹਰ ਸਿੰਘ ਗਯਾਨੀ)***

## ਜਾਂਗਪੁਰ ਵਾਲੇ ਭਾਈ ਸੋਹਨ ਸਿੰਘ ਜੀ

ਸਮੇਂ ਆਏ ਤੇ ਖਿਸਕ ਗਏ ਅਤੇ ਬੜੀ ਸਰਕਵੀਂ ਵੇਗ

ਨਾਲ ਖਿਸਕੇ। ਜੇਲ੍ਹਾਂ ਵਿਚਕਾਰਲੇ ਸਾਡੇ 16 ਸਾਲ ਇਉਂ ਬੀਤੇ, ਜਿਵੇਂ 16 ਰਾਤਾਂ ਬੀਤੀਆਂ ਹੁੰਦੀਆਂ ਹਨ। ਸਾਨੂੰ ਤਾਂ ਜੇਲ੍ਹਾਂ ਅੰਦਰ ਐਸਾ ਹੀ ਪ੍ਰਤੀਤ ਹੋਇਆ। ਪਰ ਬਾਹਰਲੇ ਸਾਡੇ ਬ੍ਰਿਹਾ ਫਿਰਾਕ ਵਿਚ ਮਰ ਰਹੇ ਬ੍ਰਿਹੀ ਜਨਾਂ ਨੂੰ ਇਕ ਇਕ ਸਾਲ ਇਕ ਇਕ ਜੁਗ ਦਾ ਬਤੀਤ ਹੋਇਆ। 1930 ਵਿਚ ਜਦੋਂ ਜੇਲ੍ਹੋਂ ਰਿਹਾਅ ਹੋ ਕੇ ਬਾਹਰ ਆਏ ਤਾਂ ਬ੍ਰਿਹੀ ਜਨਾਂ ਦੇ ਸਮੂਹ ਆਏ, ਧਾਇ ਧਾਇ ਕੇ ਆਇ ਮਿਲੇ। ਸਾਡੇ ਨਿਕਟਵਰਤੀ ਸੰਬੰਧੀਆਂ ਦੇ ਚਾਉ-ਮਲ੍ਹਾਰਾਂ ਦਾ ਅੰਤ ਸ਼ੁਮਾਰ ਹੀ ਕੋਈ ਨਹੀਂ। ਸਾਡੇ ਆਉਂਦਿਆਂ ਨੂੰ, ਨਾਰੰਗਵਾਲ ਦਾਖਲ ਹੁੰਦਿਆਂ ਨੂੰ, ਨਾਰੰਗਵਾਲ ਦੀਆਂ ਸੰਗਤਾਂ ਨੇ ਉਹ ਸਵਾਗਤ ਕੀਤਾ। ਕਿ ਉਨ੍ਹਾਂ ਦੇ ਸੁਆਗਤੀ ਸ਼ਬਦਾਂ ਧੁਨੀਆਂ ਨਾਲ ਗਗਨ ਗੂੰਜ ਉਠਿਆ। ਬ੍ਰਿਹਨੀ ਸ੍ਰੀਮਤੀ ਕਰਤਾਰ ਕੌਰ ਨੇ "ਘਰਿ ਆਪਨੜੈ ਖੜੀ ਤਕਾ ਮੈ ਮਨਿ ਚਾਉ ਘਨੇਰਾ ਰਾਮ" ਵਾਲੀ ਧੁਨੀ ਉਚਾਰਨ ਕੀਤੀ। ਉਸ ਦੀਆਂ ਖੁਸ਼ੀਆਂ ਦੀ ਹੱਦ ਕੋਈ ਨਹੀਂ ਸੀ। ਪਰ ਉਸ ਤੋਂ ਵਧੇਰੀ ਖੁਸ਼ ਇਲਹਾਨੀ ਵਿਆਕੁਲਤਾ ਦਾ ਨਜ਼ਾਰਾ ਉਦੋਂ ਬੱਝਿਆ, ਜਦੋਂ ਜਾਂਗਪੁਰ ਦੀ ਸੰਗਤ ਬ੍ਰਿਹਾ-ਮਿਲਾਪ ਦੇ ਕੀਰਤਨ ਕਰਦੀ ਆਈ। ਵੀਰ ਭਾਈ ਸੋਹਨ ਸਿੰਘ ਜੀ ਨੇ ਐਨ ਮੌਕੇ ਦਾ ਇਹ ਸ਼ਬਦ ਉਚਾਰਨ ਕਰ ਕੇ, ***"ਤੁਮ ਘਰਿ ਆਵਹੁ ਮੇਰੇ ਮੀਤ॥ ਤੁਮਰੇ ਦੋਖੀ ਹਰਿ ਆਪਿ ਨਿਵਾਰੇ ਅਪਦਾ ਭਈ ਬਿਤੀਤ।"*** ਸਾਰੀ ਸੰਗਤ ਨੂੰ, ਖਾਸ ਕਰ ਮੈਨੂੰ ਤੇ ਮੇਰੀ ਬ੍ਰਿਹਨੀ ਪਤਨੀ ਸ੍ਰੀ ਮਤੀ ਕਰਤਾਰ ਕੌਰ ਨੂੰ ਵਿਲੂੰਦਰ ਛਡਿਆ। ਆਹ! ਭਾਈ ਸੋਹਨ ਸਿੰਘ ਜੀ ਦੇ ਵਗ ਰਹੇ ਨੈਣਾਂ ਵਲ ਅਤੇ ਜਲਾਲੀ ਚੇਹਰੇ ਵਲ ਤਕਿਆ ਨਾ ਜਾਵੇ। ਜਿਉਂ ਜਿਉਂ ਮਸਤੂਲ-ਮਸਤ ਹੋਏ ਭਾਈ ਸੋਹਨ ਸਿੰਘ ਜੀ ਇਸ ਸ਼ਬਦ ਦੀ ਇਕ ਇਕ ਤੁਕ ਨੂੰ ਮੁਰੈਲੀ ਬਣ ਕੇ ਉਚਾਰਨ ਕਰਨ ਅਤੇ ਪਿਛੇ ਉਨ੍ਹਾਂ ਦੇ ਸਾਰਾ ਆਇਆ ਜਥਾ ਕੀਰਤਨ ਦੀ ਧੁਨੀ ਉਠਾਵੇ, ਤਿਉਂ ਤਿਉਂ ਮੁਕਾਮੀ ਸੰਗਤਾਂ ਜ਼ਾਰੋ ਜ਼ਾਰ ਰੋ ਕੇ ਵੈਰਾਗ ਦੇ ਨੀਰ ਵਹਾਵਣ। ਸ਼ਬਦ ਦੇ ਆਰੰਭ ਦੀ ਤੁਕ:

***"ਜਿਨਿ ਤੁਮ ਭੇਜੇ ਤਿਨਹਿ ਬੁਲਾਏ<br>ਸੁਖ ਸਹਜ ਸੇਤੀ ਘਰ ਆਉ॥"***

ਜਦੋਂ ਕੀਰਤਨ ਵਿਚ ਭਾਈ ਸੋਹਨ ਸਿੰਘ ਜੀ ਨੇ ਇਹ ਤੁਕ ਅਰੰਭੀ, ਸਾਰੇ ਸਰੋਤੇ ਸੱਜਣ ਖੁਸ਼ੀਆਂ ਦੀ ਬਹਾਰ ਨਾਲ ਸਰਸ਼ਾਰ ਹੋ ਗਏ। ਦੂਜੀ ਤੁਕ:

***"ਅਨਦ ਮੰਗਲ ਗੁਨ ਗਾਉ<br>ਸਹਜ ਧੁਨਿ ਨਿਹਚਲ ਰਾਜੁ ਕਮਾਉ॥"***

ਐਸੀ ਢੁਕਵੀਂ ਸੀ ਕਿ ਅੱਜ ਦੀ ਘੜੀ ਤਕ ਢੁਕੀ ਹੀ ਚਲੀ ਆਈ ਹੈ। ਅਨੰਦ ਮੰਗਲ ਦੀਆਂ ਸਹਿਜ-ਧੁਨੀਆਂ ਦੇ ਮੰਗਲਾਚਾਰ ਜਿਉਂ ਉਦੋਂ ਦੇ ਹੋਣ ਲਗੇ ਹਨ, ਅਜ ਤਾਈਂ ਹੁੰਦੇ ਹੀ ਚਲੇ ਆਏ ਹਨ। ਸਿਖ ਸੰਗਤਾਂ ਦੇ ਸਤਿਸੰਗ ਦਾ ਪ੍ਰਵਾਹ ਨਿਤਾਪ੍ਰਤਿ ਐਸਾ ਚਲਿਆ ਕਿ ਪਿਛਲੇ ਵਿਸੂਰੇ ਸਾਰੇ ਭੁਲ ਗਏ ਤੇ ਸਚਮੁਚ ਨਿਹਚਲ ਰਾਜ ਕਮਾਉਣ ਵਾਲੇ ਸੂਰੇ, ਆਤਮ ਠਰੂਰੇ, ਨਾਮ ਅਭਿਆਸ ਕਮਾਈਆਂ ਦੇ ਵਿਗਸੂਰੇ ਬੜੀਆਂ ਬੜੀਆਂ ਨਿਹਚਲਤਾਈਆਂ ਨਾਲ ਹਾਜ਼ਰ ਹਜ਼ੂਰ ਹੀ ਹੋਇ ਆਏ। ਫੇਰ ਜਦੋਂ ਸ੍ਰੀ ਭਾਈ ਸੋਹਨ ਸਿੰਘ ਜੀ ਦੀ ਰਸਨਾ ਤੋਂ:

***"ਪ੍ਰਗਟ ਕੀਨੇ ਪ੍ਰਭ ਕਰਨੈਹਾਰੇ ਨਾਸਨ ਭਾਜਨ ਥਾਕੇ॥"***

ਵਾਲੀ ਮੁਸੱਰਤ ਭਰੀ ਅਸੀਸ ਲੋਰੀ ਗਾਇਨ ਹੋਈ, ਤਦ ਤਾਂ ਮਾਨੋ ਨਿਹਚਲ ਰਾਜ ਦਾ ਪਹੁ-ਫੁਟਾਲਾ ਹੋ ਗਿਆ, ਆਹਾ!

***"ਘਰਿ ਮੰਗਲ ਵਾਜਹਿ ਨਿਤ ਵਾਜੇ ਅਪੁਨੈ ਖਸਮਿ ਨਿਵਾਜੇ॥"***

ਵਾਲੀ ਅਗਲੀ ਗੁਰ-ਸ਼ਬਦ-ਪੰਗਤੀ ਨੇ ਸਾਰੀ ਸੰਗਤ ਦੇ ਮੁਖਾਰਬਿੰਦਾਂ ਵਿਚੋਂ ਮੁੜ ਮੁੜ ਕੇ ਇਹੋ ਧੁਨੀ ਉਚਾਰਨ ਕਰਾਈ। ਖੁਸ਼-ਮਸਤੀਆਂ ਦੀ ਖੁਮਾਰੀ ਵਿਚ ਇਸ ਖੁਸ਼-ਇਲਹਾਨੀ-ਪੰਗਤੀ ਦੇ ਉਚਾਰਨ ਕਰਨ ਤੋਂ ਹਟਣ ਦੀ ਕਿਸੇ ਨੂੰ ਸੁਧ ਬੁਧ ਹੀ ਨ ਰਹੀ। ਪਤਾ ਨਹੀਂ ਕਿਵੇਂ ਮੋੜੇ ਪਏ ਹੋਣਗੇ।

***"ਅਸਥਿਰ ਰਹਹੁ ਡੋਲਹੁ ਮਤ ਕਬਹੂ ਗੁਰ ਕੈ<br>ਬਚਨਿ ਅਧਾਰਿ॥<br>ਜੈ ਜੈਕਾਰੁ ਸਗਲ ਭੂ ਮੰਡਲ ਮੁਖ ਊਜਲ<br>ਦਰਬਾਰ॥"***

ਵਾਲੀ ਅਗਲੇਰੀ ਦੋ-ਤੁਕੀ ਜਦੋਂ ਸ੍ਰੀ ਵੀਰ ਸੋਹਨ ਸਿੰਘ ਜੀ ਦੇ ਸੋਹਣੇ ਮੁਖ-ਕਮਲ ਵਿਚੋਂ ਇਸ ਦਾਸਰੇ ਦੇ ਸਨਮੁਖ ਹੋ ਕੇ ਸਿੰਨ੍ਹੀ ਗਈ, ਮਾਨੋ ਐਸਾ ਨਜ਼ਾਰਾ ਜ਼ਹੂਰ ਪਜ਼ੀਰ ਹੋਇਆ ਕਿ ਸਾਰੀਆਂ ਗੁਰ-ਸੰਗਤਾਂ ਵਲੋਂ ਅਤਿਅੰਤ ਹਲਾ-ਸ਼ੇਰੀ ਭਰੀ ਥਾਪਨਾ ਇਸ ਦਾਸਰੇ ਨੂੰ ਪ੍ਰਾਪਤ ਹੋਈ। ਛੇਕੜਲੀਆਂ ਇਸ ਗੁਰ ਸ਼ਬਦ ਦੀਆਂ ਏਹਨਾਂ ਅਗਲੇਰੀਆਂ ਦੋ ਤੁਕਾਂ –

***"ਜਿਨ ਕੇ ਜੀਅ ਤਿਨੈ ਹੀ ਫੇਰੇ ਆਪੇ<br>ਭਇਆ ਸਹਾਈ॥<br>ਅਚਰਜੁ ਕੀਆ ਕਰਨੈਹਾਰੈ ਨਾਨਕ ਸਚੁ<br>ਵਡਿਆਈ॥"***

ਨੇ ਤਾਂ ਸਚਮੁਚ ਸਤੋਗੁਣੀ ਸ਼ਾਂਤ-ਮੰਡਲ ਨਜ਼ਾਰਾ ਬੰਨ੍ਹ ਦਿਤਾ। ਘੰਟਾ ਡੇਢ ਘੰਟਾ ਭਰ ਇਸੇ ਗੁਰ-ਸ਼ਬਦ ਦਾ ਕੀਰਤਨ ਬੜੀਆਂ ਉਚੇਰੀਆਂ, ਲੰਮੇਰੀਆਂ, ਸਹਿਜ ਸੁਖਨੇਰੀਆਂ ਧੁਨੀਆਂ ਵਿਚ ਉਚਾਰਨ ਹੋਇਆ। ਸ੍ਰੀ ਭਾਈ ਸੋਹਨ ਸਿੰਘ ਜੀ ਦੀ ਇਸ ਸ਼ਬਦ-ਕੀਰਤਨ ਦੀ ਈਜਾਦੀ ਧੁਨੀ ਵਾਲੀ ਇਹ ਯਾਦਗਾਰ ਇਸ ਦਾਸ ਦੇ ਰੋਮ ਰੋਮ ਵਿਚ ਉਕਰੀ ਗਈ, ਕਦੇ ਭੁਲੀ ਨਹੀਂ, ਹੁਣ ਤਕ ਯਾਦ ਹੈ। ਸ੍ਰੀ ਭਾਈ ਸੋਹਨ ਸਿੰਘ ਜੀ ਚਲ ਬਸੇ, ਪਰੰਤੂ ਇਹ ਯਾਦ-ਸੁਗਾਤ ਹਿਰਦੇ ਅੰਦਰ ਵਸੀ ਰਸੀ ਹੋਈ ਹੈ। ਆਹ! ਭਾਈ ਸੋਹਨ ਸਿੰਘ ਜੀ ਬਹੁਤੀ ਥੋੜੀ ਉਮਰ ਲਿਖਾ ਕੇ ਆਏ ਸਨ। ਪਰ ਜਿਤਨੀ ਉਮਰ ਵੀ ਉਨ੍ਹਾਂ ਨੇ ਬਿਤਾਈ ਅਤੇ ਜਦੋਂ ਦੀ ਉਨ੍ਹਾਂ ਨੂੰ ਸੋਝੀ ਆਈ, ਸਤਿਸੰਗ-ਰੰਗਾਂ ਵਿਚ ਹੀ ਬਤੀਤ ਹੋਈ।

(ਬਾਕੀ ਪੰਨਾ 62 ਤੇ)

# Science of Breath
# ਪ੍ਰਾਣ ਵਿਗਿਆਨ

***ਮੂਲ ਲੇਖਕ - ਡਾ. ਸਵਾਮੀ ਰਾਮ ਜੀ***
***ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ***

*(ਲੜੀ ਜੋੜਨ ਲਈ ਦੇਖੋ, ਮਾਰਚ ਅੰਕ, ਪੰਨਾ - 33)*

**ਮੁਦਰਾ**

ਮੁਦਰਾ ਤੋਂ ਭਾਵ ਹੈ - ਮੋਹਰ (seal). ਯੋਗ ਦੇ ਗ੍ਰੰਥਾਂ ਵਿਚ ਕਈ ਪ੍ਰਕਾਰ ਦੀਆਂ ਮੁਦਰਾ ਹਨ - ਮਹਾਂ ਮੁਦਰਾ, ਕਛੇਹਰੀ ਮੁਦਰਾ, ਅਸਵਨੀ ਮੁਦਰਾ, ਯੋਗ ਮੁਦਰਾ, ਵਜਰੋਲੀ ਮੁਦਰਾ, ਧਿਆਨ ਮੁਦਰਾ, ਵਿਸ਼ਨੂੰ ਮੁਦਰਾ ਤੇ ਕਈ ਹੋਰ ਮੁਦਰਾਵਾਂ ਹਨ। ਜਿਹੜੀ ਮੁਦਰਾ ਗਿਆਨ ਲਗਾਉਣ ਸਮੇਂ ਕੀਤੀ ਜਾਂਦੀ ਹੈ ਉਸ ਨੂੰ ਗਿਆਨ ਮੁਦਰਾ ਕਹਿੰਦੇ ਹਨ। ਜਦੋਂ ਇਕ ਸਾਧਕ ਆਪਣੇ ਹੱਥ ਪੈਰ ਰੱਖ ਕੇ ਇਕ ਆਰਾਮਦਾਇਕ ਢੰਗ ਨਾਲ ਬੈਠ ਜਾਂਦਾ ਹੈ ਤਾਂ ਇਹ ਜ਼ਰੂਰੀ ਹੈ ਕਿ ਉਸ ਦੇ ਹੱਥ ਬਾਹਾਂ ਤੇ ਉਂਗਲੀਆਂ ਵੀ ਠੀਕ ਤਰ੍ਹਾਂ ਰੱਖੀਆਂ ਜਾਣ ਤਾਂ ਜੋ ਉਸ ਦਾ ਧਿਆਨ ਏਧਰ ਓਧਰ ਨਾ ਜਾਏ। ਗਿਆਨ ਮੁਦਰਾ ਵਿਚ ਉਂਗਲੀਆਂ ਦਾ ਬੰਨ੍ਹ ਲਗਾਇਆ ਜਾਂਦਾ ਹੈ। ਭਾਵੇਂ ਉਂਗਲੀਆਂ ਰੱਖਣ ਦੇ ਕਈ ਤਰੀਕੇ ਹਨ ਪਰ ਸਭ ਤੋਂ ਸੌਖਾ ਹੈ - ਅੰਗੂਠਾ ਤੇ ਪਹਿਲੀ ਉਂਗਲੀ ਰੱਖਣੀ ਤੇ ਬਾਕੀ ਹੱਥ ਪਸਾਰੇ ਰੱਖਣਾ ਤੇ ਗੋਡਿਆਂ ਤੇ ਰੱਖਣਾ। ਵਿਸ਼ਨੂੰ ਮੁਦਰਾ ਜਿਹੜੀ ਪ੍ਰਾਣਾਯਾਮ ਵਿਚ ਵਰਤੀ ਜਾਂਦੀ ਹੈ ਉਸ ਦਾ ਗਿਆਨ ਅਸੀਂ ਨਾੜੀ ਸ਼ੋਧ ਦੇ ਵਰਨਣ ਸਮੇਂ ਦੇ ਚੁੱਕੇ ਹਾਂ।

**ਵਿਸ਼ਨੂੰ ਮੁਦਰਾ** **ਗਿਆਨ ਮੁਦਰਾ**

**ਧਿਆਨ ਲਗਾਉਣ ਸਮੇਂ ਸ੍ਵਾਸਾਂ ਲਈ ਸਤਰਕ ਰਹਿਣਾ -**

ਸ੍ਵਾਸਾਂ ਪ੍ਰਤੀ ਸਤਰਕ ਰਹਿਣਾ ਧਿਆਨ ਲਗਾਉਣ ਲਈ ਬਹੁਤ ਹੀ ਜ਼ਰੂਰੀ ਹੈ। ਚੰਗੀਆਂ ਯੋਗ ਪ੍ਰਣਾਲੀਆਂ ਜਾਂ ਅਧਿਆਤਮਕ ਪ੍ਰਣਾਲੀਆਂ ਸਭ ਤੋਂ ਪਹਿਲਾਂ ਸ੍ਵਾਸਾਂ ਬਾਰੇ ਸਤਰਕ ਹੋਣਾ ਹੀ ਦਸਦੀਆਂ ਹਨ। ਉਸ ਤੋਂ ਬਾਅਦ ਹੀ ਧਿਆਨ ਟਿਕਾਉਣ ਦੀ ਗੱਲ ਕੀਤੀ ਜਾਂਦੀ ਹੈ ਪਰ ਅੱਜ ਦੀਆਂ ਬਹੁਤ ਸਾਰੀਆਂ ਧਿਆਨ ਲਗਾਉਣ ਦੀਆਂ ਪ੍ਰਣਾਲੀਆਂ ਇਸ ਦੀ ਮਹੱਤਤਾ ਨਹੀਂ ਸਮਝਦੀਆਂ, ਇਸੇ ਕਰਕੇ ਉਹ ਆਪਣੇ ਜਗਿਆਸੂਆਂ ਨੂੰ ਡੂੰਘੀ ਧਿਆਨ ਅਵਸਥਾ ਵਿਚ ਨਹੀਂ ਲੈ ਜਾ ਸਕਦੇ।

ਮਨ ਦਾ ਸੁਭਾਅ ਹੈ ਸੰਸਾਰਕ ਪਦਾਰਥਾਂ ਮਗਰ ਦੌੜੇ ਫਿਰਨਾ। ਇਹ ਅੰਦਰ ਝਾਤੀ ਪਾਉਂਦਾ ਹੀ ਨਹੀਂ ਜਿਸ ਕਰਕੇ ਇਹ ਖਿੰਡਿਆ ਹੀ ਰਹਿੰਦਾ ਹੈ, ਪਰ ਹੌਲੀ ਹੌਲੀ ਅਨੁਸਾਸ਼ਨ ਲਿਆ ਕੇ ਇਹ ਅੰਦਰ ਜਾਣਾ ਸ਼ੁਰੂ ਕਰਦਾ ਹੈ, ਸੂਖਮ ਚੇਤਨਤਾ ਵਲ ਜਾਂਦਾ ਹੈ ਤੇ ਜਦੋਂ ਪੂਰੀ ਸਥਿਰਤਾ ਆ ਜਾਂਦੀ ਹੈ, ਸ਼ਾਂਤੀ ਆ ਜਾਂਦੀ ਹੈ, ਫੇਰ ਮਨ ਦੀਆਂ ਪਰਤਾਂ ਖੁਲ੍ਹਦੀਆਂ ਹਨ।

ਧਿਆਨ ਲਗਾਉਣ ਲਈ ਮਨ ਦੀ ਸ਼ਾਂਤੀ ਸਭ ਤੋਂ ਜ਼ਰੂਰੀ ਹੈ, ਉਸ ਤੋਂ ਵੱਧ ਜ਼ਰੂਰਤ ਹੈ ਸ੍ਵਾਸਾਂ ਪ੍ਰਤੀ ਚੇਤਨ ਹੋਣਾ। ਮੁਢਲੀ ਗੱਲ ਹੈ ਆਰਾਮ ਨਾਲ ਸੌਖੇ ਹੋ ਕੇ ਬੈਠਣਾ, ਦੂਸਰੀ ਗੱਲ ਹੈ ਸ਼ਾਂਤ, ਸਥਿਰ, ਸਾਮਾਨ ਸ੍ਵਾਸ ਉਸਾਰਨਾ, ਤੀਸਰੀ ਗੱਲ ਹੈ ਸ਼ਾਂਤ ਤੇ ਸਥਿਰ ਮਨ। ਇਸ ਤੋਂ ਬਿਨਾਂ ਡੂੰਘਾ ਅਨੁਭਵ ਕੀਤਾ ਹੀ ਨਹੀਂ ਜਾ ਸਕਦਾ। ਚੌਥੀ ਗੱਲ ਹੈ ਚੇਤਨ ਮਨ ਨੂੰ ਕਾਬੂ ਕਰਨਾ। ਇਸ ਮਨ ਨੂੰ ਕਾਬੂ ਕਰਕੇ ਤੁਸੀਂ ਸਿਰਜਨਾਤਮਕ ਹੋ ਸਕਦੇ ਹੋ, ਗਤੀਸ਼ੀਲ ਹੋ ਸਕਦੇ ਹੋ। ਪੰਜਵੀਂ ਚੀਜ਼ ਹੈ ਸਵੈ ਚਾਲਕ ਨਾੜੀ ਪ੍ਰਬੰਧ ਤੇ ਹੋਰ ਸਾਰੇ ਪ੍ਰਬੰਧ ਤੇ ਅਚੇਤ ਮਨ, ਯਾਦਦਾਸ਼ਤ ਇਹ ਸਭ ਚੇਤਨ ਕੰਟਰੋਲ ਵਿਚ ਆ ਜਾਂਦੇ ਹਨ। ਛੇਵੀਂ ਚੀਜ਼ ਹੈ ਮਨ ਦਾ ਇਹ ਜਾਣ ਲੈਣਾ ਕਿ ਉਹ ਸਮੇਂ, ਸਥਾਨ ਤੇ ਕਾਰਣ ਵਸ ਹੈ। ਧਿਆਨ ਲਗਾ ਕੇ ਸਦਾ ਹੀ ਤਤਪਰ ਰਹਿ ਕੇ ਮਨ ਨੂੰ ਸੁਚੇਤ ਰਹਿਣ ਲਈ ਤਿਆਰ ਕੀਤਾ ਜਾ ਸਕਦਾ ਹੈ, ਇਹ ਗੱਲ ਮਨ ਲਈ ਬੜੀ ਹੀ ਲੋੜੀਂਦੀ ਹੈ। ਸੱਤਵੀਂ ਗੱਲ ਹੈ ਸਦਾ ਹੀ ਸੁਚੇਤ ਰਹਿਣਾ, ਉਸ ਲਈ ਲਗਾਤਾਰ ਅਭਿਆਸ ਦੀ ਲੋੜ ਹੈ, ਧਿਆਨ ਸਿਮਰਨ ਦੀ ਲੋੜ ਹੈ। ਇਸ ਲਗਾਤਾਰ ਅਭਿਆਸ ਨਾਲ ਹੀ ਤੁਰੀਆ ਅਵਸਥਾ ਆਉਂਦੀ ਹੈ, ਇਸ ਅਵਸਥਾ ਵਿਚ ਸ਼ਾਂਤੀ, ਅਨੰਦ ਅਤੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

ਬੜੀ ਲੰਮੀ ਤੇ ਡੂੰਘੀ ਖੋਜ ਤੋਂ ਬਾਅਦ ਯੋਗੀ ਇਸ ਨਿਰਣੇ ਤੇ ਪਹੁੰਚੇ ਹਨ ਕਿ ਮਨ ਇਕ ਆਦਤ ਬਣਾ ਲੈਂਦਾ ਹੈ, ਜਿਸ ਨਾਲ ਜਾਂ ਤਾਂ ਉਹ ਪਿਛੋਕੜ ਯਾਦ ਕਰਦਾ ਰਹਿੰਦਾ ਹੈ, ਜਾਂ ਆਉਣ ਵਾਲੇ ਭਵਿੱਖ ਬਾਰੇ ਸੋਚਦਾ ਰਹਿੰਦਾ ਹੈ, ਐਸੀ ਕੋਈ ਵਿਧੀ ਨਹੀਂ ਜਿਸ ਨਾਲ ਉਹ ਹੁਣ ਬਾਰੇ, ਵਰਤਮਾਨ ਬਾਰੇ ਸੋਚੇ। ਉਸ ਲਈ ਕੇਵਲ ਤੇ ਕੇਵਲ ਜ਼ਰੂਰੀ ਕਿਰਿਆ ਇਕ ਮਾਤਰ ਧਿਆਨ ਲਗਾਉਣਾ ਹੀ ਹੈ, ਸਿਮਰਨ ਕਰਨਾ ਹੈ, ਪਰ ਧਿਆਨ ਲਗਾਉਣਾ ਇਹ ਨਹੀਂ ਕਿ ਮਨ ਐਵੇਂ ਏਧਰ ਓਧਰ ਫਿਰੀ ਜਾਵੇ। ਧਿਆਨ ਲਗਾਉਣਾ, ਸਿਮਰਨ ਕਰਨਾ ਇਕ ਚੇਤਨ ਅਵਸਥਾ ਹੈ, ਇਸ ਨਾਲ ਮਨ, ਸਰੀਰ ਤੇ ਸ੍ਵਾਸਾਂ ਨੂੰ ਇਕ ਸਾਰ ਰਖਿਆ ਜਾਂਦਾ ਹੈ। ਡੇਰਿਆਂ ਵਿਚ, ਮੱਠਾਂ ਵਿਚ

ਗੁਰੂ ਬਹੁਤ ਅੱਗੇ ਦੀਆਂ, ਬਹੁਤ ਉਚੇ ਤਰੀਕੇ ਦੀਆਂ ਵਿਧੀਆਂ ਓਨਾ ਚਿਰ ਨਹੀਂ ਦਸਦੇ ਜਦੋਂ ਤਕ ਜਗਿਆਸੂ ਸਥਿਰ ਹੋਣਾ, ਸਾਮਾਨ ਹੋਣਾ, ਸ਼ਾਂਤ ਹੋਣਾ ਪੂਰੀ ਤਰ੍ਹਾਂ ਨਹੀਂ ਸਿੱਖ ਲੈਂਦੇ।

ਜਦੋਂ ਜਗਿਆਸੂ ਸਰੀਰ ਨੂੰ ਪੂਰੀ ਤਰ੍ਹਾਂ ਸ਼ਾਂਤ ਕਰਨਾ ਸਿੱਖ ਲੈਂਦਾ ਹੈ, ਝਟਕੇ ਲਗਣੇ, ਕੰਬਣੀ ਤੇ ਹੋਰ ਹਿਲਜੁਲ ਬੰਦ ਹੋ ਜਾਂਦੀ ਹੈ, ਉਹ ਸਭ ਕੁਝ, ਜਿਸ ਬਾਰੇ ਉਹ ਚੇਤਨ ਹੀ ਨਹੀਂ ਸੀ, ਖਤਮ ਹੋ ਜਾਂਦਾ ਹੈ ਕਿਉਂਕਿ ਬਚਪਨ ਤੋਂ ਹੀ ਉਸ ਨੂੰ ਕਿਸੇ ਨੇ ਚੁੱਪ ਕਰਕੇ ਬਿਨਾਂ ਹਿੱਲਣ ਤੋਂ ਬੈਠਣਾ ਸਿਖਾਇਆ ਹੀ ਨਹੀਂ। ਚੁਪ ਕਰਕੇ ਸਥਿਰ ਹੋ ਕੇ ਬੈਠਣਾ ਬੜਾ ਹੀ ਜ਼ਰੂਰੀ ਹੈ ਕਿਉਂਕਿ ਜਿੰਨਾਂ ਘੱਟ ਸਰੀਰ ਹਿਲੇਗਾ ਉਨਾਂ ਹੀ ਸਥਿਰ ਮਨ ਰਹੇਗਾ। ਸਰੀਰ ਦੀ ਹਿਲਜੁਲ, ਝਟਕੇ, ਕੰਬਣੀ, ਘੜੀ ਘੜੀ ਬਾਂਹ ਹੱਥ ਹਿਲਾਈ ਜਾਣੇ, ਇਹ ਇਕ ਅਣਸੋਧੇ, ਅਣਸਿੱਖੇ ਮਨ ਦਾ ਪ੍ਰਗਟਾਵਾ ਹੈ। ਜਦੋਂ ਜਗਿਆਸੂ ਆਪਣਾ ਬੈਠਣਾ ਉਠਣਾ ਜਾਂਚਣ ਲਗਦਾ ਹੈ ਉਹ ਦੇਖਦਾ ਹੈ ਕਿ ਇਕ ਵੀ ਉਸ ਦਾ ਵਿਹਾਰ ਵਤੀਰਾ ਸੁਤੰਤਰ ਨਹੀਂ ਹੈ, ਮਨ ਬਹੁਤ ਹੀ ਛੇਤੀਂ ਬੜੀ ਹੀ ਤੇਜ਼ੀ ਨਾਲ ਦੌੜਦਾ ਹੈ। ਜਿੰਨਾ ਸਰੀਰ ਹਿਲਦਾ ਹੈ, ਗਤੀਸ਼ੀਲ ਹੁੰਦਾ ਹੈ, ਓਨਾਂ ਹੀ ਮਨ ਖੇਰੂੰ-ਖੇਰੂੰ ਹੁੰਦਾ ਹੈ। ਜਦੋਂ ਜਗਿਆਸੂ ਸਥਿਰ ਹੋਣਾ ਸਿੱਖ ਲੈਂਦਾ ਹੈ ਤੇ ਸ੍ਵਾਸਾਂ ਬਾਰੇ ਚੇਤਨ ਹੋ ਜਾਂਦਾ ਹੈ, ਧਿਆਨ ਸਿਮਰਨ ਕਰਨ ਲਗ ਪੈਂਦਾ ਹੈ, ਉਹ ਇਸ ਗੱਲ ਬਾਰੇ ਸੁਚੇਤ ਹੋ ਜਾਂਦਾ ਹੈ ਕਿ ਉਹ ਆਪਣੇ ਸਰੀਰ ਨੂੰ ਕਾਬੂ ਕਰ ਸਕਦਾ ਹੈ, ਸ੍ਵਾਸ ਕਾਬੂ ਕਰ ਸਕਦਾ ਹੈ।

ਸਭ ਤੋਂ ਪਹਿਲਾਂ ਸਥਿਰ ਬੈਠਣਾ ਸਿਖਣਾ ਚਾਹੀਦਾ ਹੈ। ਬੈਠਣ ਦਾ ਠੀਕ ਤਰੀਕਾ ਉਹ ਹੀ ਹੈ ਜਿਸ ਵਿਚ ਤੁਸੀਂ ਆਰਾਮ ਮਹਿਸੂਸ ਕਰਦੇ ਹੋ, ਤੇ ਸਥਿਰ ਰਹਿੰਦੇ ਹੋ, ਇਹ ਤਰੀਕਾ ਉਹ ਹੀ ਹੋ ਸਕਦਾ ਹੈ ਜਿਸ ਵਿਚ ਸਾਰੇ ਸਰੀਰ ਵਿਚ ਇਕ ਹਿੱਸੇ ਦਾ ਭਾਰ ਦੂਸਰੇ ਉਤੇ ਨਾ ਪੈਂਦਾ ਹੋਵੇ।

**ਸੁਖ ਆਸਨ**

ਸਿਰ ਨੂੰ, ਗਰਦਨ ਨੂੰ, ਪਿੱਠ ਨੂੰ ਸਿੱਧੇ ਰਖਣਾ, ਖੱਬੇ ਪੈਰ ਨੂੰ ਸੱਜੇ ਗੋਡੇ ਦੇ ਥੱਲੇ ਰਖਣਾ ਤੇ ਸੱਜੇ ਪੈਰ ਨੂੰ ਖੱਬੇ ਗੋਡੇ ਦੇ ਥੱਲੇ ਰਖਣਾ, ਦੋਨੋਂ ਗੋਡੇ ਪੈਰਾਂ ਤੇ ਆਰਾਮ ਕਰਦੇ ਹਨ। ਸੱਜਾ ਖੱਬੇ ਤੇ, ਖੱਬਾ ਸੱਜੇ ਤੇ, ਦੋਨੋਂ ਹੱਥ ਗੋਡਿਆਂ ਤੇ ਰੱਖੋ ਤੇ ਮੁਦਰਾ ਵਿਚ ਬੈਠੋ। ਅਗੂੰਠਾ ਪਹਿਲੀ ਉਂਗਲੀ ਤੇ ਰੱਖੋ, ਇਹ ਉਨ੍ਹਾਂ ਵਾਸਤੇ ਹੈ ਜਿਹੜੇ ਹਾਲੇ ਸ਼ੁਰੂ ਕਰਦੇ ਹਨ।

**ਸੁਆਸਤਿਕ ਆਸਨ**

ਇਹ ਨਾਮ ਪੁਰਾਣੇ ਆਰੀਆ ਲੋਕਾਂ ਨੇ ਦਿਤਾ ਸੀ। ਇਸ ਵਿਚ ਅੱਡੀਆਂ ਤੇ ਗਿੱਟੇ ਆਪਸ ਵਿਚ ਮਿਲਾਏ ਨਹੀਂ ਜਾਂਦੇ। ਖੱਬੀ ਲੱਤ ਮੋੜੋ, ਖੱਬੇ ਪੈਰ ਦਾ ਤਲਾ ਸੱਜੇ ਪੱਟ ਤੇ ਰੱਖੋ ਤੇ ਇਸ ਤਰ੍ਹਾਂ ਹੀ ਸੱਜਾ ਪੈਰ ਖੱਬੇ ਪੱਟ ਤੇ ਰੱਖੋ, ਪੈਰ ਦੇ ਬਾਹਰ ਦਾ ਪਾਸਾ ਤੇ ਪੰਜੇ ਪੱਟ ਤੇ ਪਿੰਜਨੀ ਦੇ ਵਿਚਕਾਰ ਹੋਣ। ਪੈਰ ਦਾ ਅੰਗੂਠਾ ਬਾਹਰ ਦਿਸਣਾ ਚਾਹੀਦਾ ਹੈ - ਸੱਜੇ ਪੈਰ ਦਾ ਅੰਗੂਠਾ ਵੀ ਤੇ ਖੱਬੇ ਪੈਰ ਦਾ ਅੰਗੂਠਾ ਵੀ। ਹੱਥ ਗੋਡਿਆਂ ਤੇ ਰੱਖੋ ਤੇ ਹੱਥ ਦਾ ਅੰਗੂਠਾ ਪਹਿਲੀ ਉਂਗਲੀ ਤੇ ਰੱਖੋ।

**ਸਿੱਧ ਆਸਨ**

ਇਹ ਆਸਨ ਯੋਗੀਆਂ ਦਾ ਮਨ ਭਾਉਂਦਾ ਆਸਨ ਹੈ ਇਸ ਨੂੰ ਸੰਪੂਰਨ ਆਸਨ ਕਿਹਾ ਗਿਆ ਹੈ। ਇਸ ਆਸਨ ਵਿਚ ਬੈਠ ਕੇ ਯੋਗੀ ਘੰਟਿਆਂ ਬੱਧੀ ਧਿਆਨ ਲਗਾਉਂਦੇ ਹਨ ਤੇ ਪ੍ਰਾਣਾਯਾਮ ਦਾ ਅਭਿਆਸ ਕਰਦੇ ਹਨ। ਖੱਬੀ ਅੱਡੀ ਅੰਡਕੋਸ਼ ਤੇ ਰੱਖੋ ਤੇ ਸੱਜੀ ਅੱਡੀ ਪੀਉਬਿਕ ਹੱਡੀ ਤੇ pubic bone, ਲਿੰਗ ਤੇ ਉਪਰ ਰੱਖੋ। ਇਸ ਤਰ੍ਹਾਂ ਪੈਰ ਤੇ ਲੱਤਾਂ ਰੱਖੋ ਕਿ ਗਿੱਟੇ ਇਕ ਲਾਈਨ ਵਿਚ ਹੋਣ ਤੇ ਇਕ ਦੂਸਰੇ ਨੂੰ ਛੋਹਣ। ਸੱਜੇ ਪੈਰ ਦਾ ਪੰਜਾ ਖੱਬੇ ਪੱਟ ਤੇ ਪਿੰਜਨੀ ਦੇ ਵਿਚਕਾਰ ਰੱਖੋ ਤੇ ਪੈਰ ਦਾ ਅੰਗੂਠਾ ਬਾਹਰ ਦਿਸਦਾ ਰਹੇ। ਖੱਬੇ ਪੈਰ ਦਾ ਪੰਜਾ ਉਪਰ ਕਰੋ, ਉਹ ਸੱਜੇ ਪੱਟ ਤੇ ਪਿੰਜਨੀ ਦੇ ਵਿਚ ਰੱਖੋ ਤੇ

ਅੰਗੂਠਾ ਬਾਹਰ ਦਿਸਦਾ ਰਹੇ। ਇਹ ਸਭ ਤੋਂ ਉਤਮ ਬੈਠਣ ਦਾ ਤਰੀਕਾ ਹੈ ਪਰ ਜਿਹੜੇ ਅਜੇ ਸਿੱਖ ਰਹੇ ਹਨ ਉਨ੍ਹਾਂ ਲਈ ਭਾਵੇਂ ਥੋੜ੍ਹਾ ਔਖਾ ਹੋਵੇ। ਇਹ ਉਚੇ ਉਠੇ ਹੋਏ ਯੋਗੀਆਂ ਲਈ ਬਹੁਤ ਉਤਮ ਆਸਨ ਹੈ।

### ਪਦਮ ਆਸਨ

ਪਦਮ ਤੋਂ ਭਾਵ ਹੈ ਕਮਲ ਫੁੱਲ। ਇਹ ਯੋਗ ਦਾ ਇਕ ਚਿੰਨ੍ਹ ਹੈ। ਜਿਵੇਂ ਕਮਲ ਦਾ ਫੁੱਲ ਪਾਣੀ ਵਿਚ ਰਹਿੰਦਾ ਹੈ ਪਰ ਉਸ ਦੀਆਂ ਪੰਖੜੀਆਂ ਕਦੀ ਵੀ ਪਾਣੀ ਨਾਲ ਨਹੀਂ ਭਿਜਦੀਆਂ, ਪਾਣੀ ਦੀ ਲਾਗ ਉਨ੍ਹਾਂ ਨੂੰ ਨਹੀਂ ਲਗਦੀ, ਬਿਲਕੁਲ ਇਸ ਤਰ੍ਹਾਂ ਹੀ ਯੋਗੀ ਸੰਸਾਰ ਵਿਚ ਰਹਿੰਦਾ ਹੈ ਪਰ ਵਾਸਤਵ ਵਿਚ ਸੰਸਾਰ ਵਿਚ ਹੁੰਦਾ ਨਹੀਂ। ਪਦਮ ਆਸਨ ਬਹੁਤ ਹੀ ਲਾਭਦਾਇਕ ਹੈ। ਇਸ ਤਰ੍ਹਾਂ ਬੈਠਣ ਲਈ ਆਪਣੇ ਹੇਠਾਂ ਗੱਦੀ ਰੱਖੋ ਜਾਂ ਕੰਬਲ ਦੀਆਂ ਅੱਠ ਤੈਹਾਂ ਕਰਕੇ ਰੱਖੋ ਜਾਂ ਫੇਰ ਸਰ੍ਹਾਣਾ, ਜੋ ਵੀ ਠੀਕ ਸਮਝੋ ਰੱਖ ਸਕਦੇ ਹੋ। ਖੱਬੀ ਲੱਤ ਨੂੰ ਗੋਡੇ ਤੋਂ ਮੋੜੋ, ਪੈਰ ਦਾ ਤਲਾ ਉਪਰ ਨੂੰ ਕਰਕੇ ਸੱਜੇ groin (ਚੱਢੇ) ਤੇ ਰੱਖੋ। ਇਸੇ ਤਰ੍ਹਾਂ ਸੱਜੀ ਲੱਤ ਨੂੰ ਗੋਡੇ ਤੋਂ ਮੋੜ ਕੇ ਪੈਰ ਦਾ ਤਲਾ ਖੱਬੇ ਚੱਢੇ ਤੇ ਰੱਖੋ, ਦੋਨੋਂ ਅੱਡੀਆਂ ਪੇਟ ਦੇ ਅੱਗੇ ਚੰਗੀ ਤਰ੍ਹਾਂ ਰੱਖੀਆਂ ਹੋਣੀਆਂ ਚਾਹੀਦੀਆਂ ਹਨ। ਹੱਥ ਗੋਡਿਆਂ ਤੇ ਰੱਖੋ (ਗਿਆਨ ਮੁਦਰਾ ਵਿਚ)। ਇਸ ਆਸਨ ਵਿਚ ਬੈਠ ਕੇ ਬੰਧ ਲਾਉਣੇ ਔਖੇ ਹਨ। ਇਸ ਕਰਕੇ ਬਿਨਾਂ ਚੰਗੇ ਮਾਰਗ ਦਰਸ਼ਕ ਤੋਂ ਇਨ੍ਹਾਂ ਨੂੰ ਲਾਉਣ ਦੀ ਕੋਸ਼ਿਸ਼ ਨਹੀਂ ਕਰਨੀ ਚਾਹੀਦੀ। ਪਦਮ ਆਸਨ ਵਿਚ ਬੈਠ ਕੇ ਦੇਰ ਤਕ ਬੰਧ ਲਾਉਣ ਨਾਲ ਪੇਟ ਦੀਆਂ ਆਂਤੜੀਆਂ ਵਿਚ ਗੜਬੜ ਹੋ ਸਕਦੀ ਹੈ ਤੇ ਹੋਰ ਪੇਟ ਦੀਆਂ ਕਈ ਸਮੱਸਿਆ ਜਿਵੇਂ ਪੇਟ ਖਰਾਬ, ਹਾਜ਼ਮਾਂ ਖਰਾਬ ਹੋ ਸਕਦਾ ਹੈ। ਅਭਿਆਸ ਦੇ ਪੱਖੋਂ ਇਹ ਇਕ ਉਤਮ ਅਭਿਆਸ ਹੈ ਤੇ ਪੇਟ ਦੇ ਪੱਠਿਆਂ ਲਈ ਉਤਮ ਹੈ।

### ਮੈਤਰੀ ਆਸਨ

ਅੱਜ ਦੇ ਮਨੁੱਖ ਲਈ ਲੱਕੜੀ ਦੀ ਸਿੱਧੀ ਕੁਰਸੀ ਤੇ ਬੈਠਣਾ ਵਧੇਰੇ ਸੌਖਾ ਹੈ, ਉਸ ਨਾਲ ਸਿਰ, ਗਰਦਨ ਤੇ ਪਿੱਠ ਨੂੰ ਸਿੱਧੇ ਰਖਣਾ ਸੌਖਾ ਹੈ, ਇਸ ਤਰ੍ਹਾਂ ਬੈਠ ਕੇ ਗੋਡਿਆਂ ਤੇ ਹੱਥ ਰੱਖੋ, ਲੱਤਾਂ ਸਿੱਧੀਆਂ ਰਖਣੀਆਂ ਚਾਹੀਦੀਆਂ ਹਨ, ਇਕ ਦੂਸਰੇ ਦੇ ਉਤੇ ਨਹੀਂ ਰੱਖਣੀਆਂ ਚਾਹੀਦੀਆਂ, ਲੱਤਾਂ ਧਰਤੀ

ਤੇ ਪੱਕੀ ਤਰ੍ਹਾਂ ਰੱਖਣੀਆਂ ਚਾਹੀਦੀਆਂ ਹਨ। ਬੋਧੀ ਗ੍ਰੰਥਾਂ ਵਿਚ ਇਸ ਤਰੀਕੇ ਬਾਰੇ ਕਾਫੀ ਕੁਝ ਲਿਖਿਆ ਗਿਆ ਹੈ।

### ਵਜਰ ਆਸਨ – ਗੋਡੇ ਮੂਧੇ ਮਾਰ ਕੇ ਬੈਠਣਾ

ਗੋਡੇ ਮੂਧੇ ਮਾਰ ਕੇ ਸਿੱਧੇ ਬੈਠੋ। ਸਿਰ, ਗਰਦਨ ਤੇ ਧੜ ਸਿੱਧੇ ਰੱਖੋ, ਹੱਥ ਸਿੱਧੇ ਕਰਕੇ ਗੋਡਿਆਂ ਤੇ ਰੱਖੋ, ਹੱਥਾਂ ਦੀਆਂ ਤਲੀਆਂ ਗੋਡਿਆਂ ਤੇ ਹੋਣ। ਇਸ ਆਸਣ ਦਾ ਅਭਿਆਸ ਯੋਗ ਤੋਂ ਬਾਹਰ ਦੀਆਂ ਪ੍ਰਣਾਲੀਆਂ ਵਿਚ ਵੀ ਕਰਦੇ ਹਨ, ਜੈਨ ਪ੍ਰਣਾਲੀ ਵਾਲੇ ਤੇ ਇਸਲਾਮ ਵਾਲੇ ਇਸ ਦਾ ਅਭਿਆਸ ਕਰਦੇ ਹਨ। ਇਸ ਤਰ੍ਹਾਂ ਬੈਠ ਕੇ ਧਿਆਨ ਵੀ ਲਗਾਇਆ ਜਾ ਸਕਦਾ ਹੈ ਪਰ ਬਹੁਤ ਦੇਰ ਤਕ ਇਸ ਤਰ੍ਹਾਂ ਬੈਠਣ ਨਾਲ ਪੈਰਾਂ ਦੇ ਪੱਠੇ ਖਿੱਚੇ ਜਾਂਦੇ ਹਨ।

ਚੰਗਾ ਆਰਾਮਦਾਇਕ ਆਸਣ, ਬੈਠਣ ਦਾ ਤਰੀਕਾ ਲੱਭ ਲੈਣ ਤੋਂ ਬਾਅਦ ਹੀ ਜਗਿਆਸੂ ਆਪਣੇ ਸ੍ਵਾਸਾਂ ਬਾਰੇ ਸੁਚੇਤ ਹੋ ਸਕਦਾ ਹੈ। ਸ੍ਵਾਸਾਂ ਬਾਰੇ ਸੁਚੇਤ ਹੋ ਕੇ ਹੀ ਤੁਸੀਂ ਉਚੇ ਪੱਧਰ ਦੀ ਚੇਤਨਤਾ ਦਾ ਅਭਿਆਸ ਕਰ ਸਕਦੇ ਹੋ ਅਤੇ ਮਨ ਨੂੰ ਇਕਾਗਰ ਕਰ ਸਕਦੇ ਹੋ, ਇਕ ਸਾਰ ਕਰ ਸਕਦੇ ਹੋ ਤੇ ਇਹ ਤੁਹਾਨੂੰ ਸੁਖਮਨਾ ਲਈ ਤਿਆਰ ਕਰ ਸਕਦਾ ਹੈ (ਉਹ ਅਵਸਥਾ ਜੋ ਧਿਆਨ ਲਗਾਉਣ ਤੋਂ ਪਹਿਲਾਂ ਚਾਹੀਦੀ ਹੈ)। ਸੁਖਮਨਾ ਨੂੰ ਜੋੜਨ ਦੀਆਂ ਦੋ ਤਿੰਨ ਵਿਧੀਆਂ ਹਨ 1. ਦੋਨੋਂ ਨਾਸਿਕਾ ਦੇ ਵਿਚਕਾਰ ਭਰਵੱਟਿਆਂ ਦੇ ਵਿਚਕਾਰ ਜਿਹੜੀ ਜਗ੍ਹਾ ਹੈ ਉਸ ਉਤੇ ਇਕਾਗਰ ਹੋਣਾ। 2. ਪ੍ਰਾਣਾਯਾਮ ਕਰਨਾ, ਸ੍ਵਾਸ ਤੇ ਕਾਬੂ ਪਾਉਣ ਦਾ ਅਭਿਆਸ ਕਰਨਾ ਤੇ ਜਲੰਧਰ ਬੰਨ੍ਹ ਲਗਾਉਣਾ, ਚੱਕਰਾਂ ਤੇ ਧਿਆਨ ਲਗਾਉਣਾ, ਸ੍ਵਾਸਾਂ ਬਾਰੇ ਸੁਚੇਤ ਹੋ ਕੇ ਸ੍ਵਾਸ ਅੰਦਰ ਲੈਣੇ ਅਤੇ ਬਾਹਰ ਕੱਢਣ ਵਿਚ ਜੋ ਸਮਾਂ ਲਗਦਾ ਹੈ ਉਸ ਨੂੰ ਧਿਆਨ ਨਾਲ ਦੇਖਣਾ। ਮਨ ਬੜਾ ਹੀ ਨੇੜੇ ਹੋ ਕੇ ਸ੍ਵਾਸ ਗਤੀ ਨੂੰ ਦੇਖਦਾ ਹੈ। ਸ੍ਵਾਸ ਅਭਿਆਸ ਵਿਚ ਅੰਦਰ ਕੀਤੇ ਸ੍ਵਾਸਾਂ ਅਤੇ ਬਾਹਰ ਕੱਢੇ ਸ੍ਵਾਸਾਂ ਦਾ ਅਭਿਆਸ ਰੱਖਿਆ ਜਾਂਦਾ ਹੈ, ਪਰ ਸ੍ਵਾਸਾਂ ਪ੍ਰਤੀ ਸੁਚੇਤ ਹੋਣਾ ਕੇਵਲ ਮਾਨਸਿਕ ਪੱਖੋਂ ਹੀ ਦੇਖਿਆ ਜਾਂਦਾ ਹੈ। ਨਾਸਿਕਾ ਬੰਦ ਕਰਨ ਲਈ ਕਿਸੇ ਵੀ ਉਂਗਲੀ ਦੀ ਵਰਤੋਂ ਨਹੀਂ ਕੀਤੀ ਜਾਂਦੀ। ਸ੍ਵਾਸਾਂ ਪ੍ਰਤੀ ਸੁਚੇਤ ਹੋ ਕੇ ਇਕਾਗਰਤਾ ਨੂੰ ਬਲ ਦਿਤਾ ਜਾਂਦਾ ਹੈ। ਇਕਾਗਰਤਾ ਧਿਆਨ ਲਗਾਉਣ ਦੀ ਕੁੰਜੀ ਹੈ, ਸ੍ਵਾਸਾਂ ਪ੍ਰਤੀ ਸੁਚੇਤ ਹੋਣ ਲਈ ਬਾਹਰੋਂ ਕੋਈ ਵਿਘਨ ਨਹੀਂ ਹੋਣਾ ਚਾਹੀਦਾ ਅਤੇ ਧਿਆਨ ਖਿੰਡਣਾ ਨਹੀਂ ਚਾਹੀਦਾ।

ਸ੍ਵਾਸਾਂ ਦਾ ਕੰਟਰੋਲ ਬਹੁਤ ਹੀ ਆਵਸ਼ਕ ਹੈ, ਖਾਸ ਕਰਕੇ ਉਨ੍ਹਾਂ ਜਗਿਆਸੂਆਂ ਲਈ ਜਿਹੜੇ ਉਚੀਆਂ ਉਡਾਰੀਆਂ ਲਗਾਉਣਾ ਚਾਹੁੰਦੇ ਹਨ, ਸੂਖਮ ਤਰੀਕੇ ਸਿਖਣੇ ਚਾਹੁੰਦੇ ਹਨ। ਜਦੋਂ ਜਗਿਆਸੂ ਆਰਾਮ ਨਾਲ ਟਿਕ ਕੇ ਬੈਠਦਾ ਹੈ, ਸ਼ਾਂਤ ਹੋ ਕੇ ਬੈਠਦਾ ਹੈ, ਜਦੋਂ ਸਰੀਰ ਦਾ ਕਾਂਬਾ ਜਾਂ ਹੋਰ ਕੁਝ ਵੀ ਜਗਿਆਸੂ ਨੂੰ ਤੰਗ ਨਹੀਂ ਕਰਦਾ, ਫੇਰ ਉਸ ਨੂੰ ਸ੍ਵਾਸ ਦੀਆਂ ਚਾਰ ਸਮੱਸਿਆ ਸਾਮ੍ਹਣੇ ਆਉਂਦੀਆਂ ਹਨ। ਸ੍ਵਾਸਾਂ ਦਾ ਓਪਰਾਪਨ ਭਾਵ ਉਤੋਂ ਉਤੋਂ ਹੀ ਉਹ ਸ੍ਵਾਸ ਲੈ ਰਿਹਾ ਹੈ। ਸ੍ਵਾਸ ਵਿਚ ਝਟਕੇ ਲਗਣੇ, ਸ੍ਵਾਸ ਵਿਚੋਂ ਆਵਾਜ਼ ਆਉਣੀ ਤੇ ਸ੍ਵਾਸ ਅੰਦਰ ਕਰਨ ਤੇ ਬਾਹਰ ਕੱਢਣ ਵਿਚ ਫਾਸਲਾ, ਦੇਰ। ਇਥੇ ਅਸੀਂ ਸ੍ਵਾਸਾਂ ਤੇ ਕਾਬੂ ਪਾਉਣ ਬਾਰੇ ਨਹੀਂ ਦੇਖ ਰਹੇ, ਨਾ ਹੀ ਉਸ ਬਾਰੇ ਗੱਲ ਕਰ ਰਹੇ ਹਾਂ, ਸ੍ਵਾਸਾਂ ਪ੍ਰਤੀ ਸੁਚੇਤ ਹੋਣਾ ਇਕ ਬਹੁਤ ਵਿਕਸਿਤ ਤਕਨੀਕ ਹੈ। ਇਹ ਉਦੋਂ ਆਉਂਦੀ ਹੈ ਜਦੋਂ ਤੁਸੀਂ ਸ੍ਵਾਸ ਕੰਟਰੋਲ ਦੇ ਵੱਖ-ਵੱਖ ਅਭਿਆਸ ਕਰ ਲੈਂਦੇ ਹੋ, ਜਿਹੜੇ ਅਸੀਂ ਉਪਰ ਦਸ ਆਏ ਹਾਂ। ਜੈਨ ਤੇ ਬੁੱਧ ਪ੍ਰਣਾਲੀ ਵਿਚ ਸ੍ਵਾਸ ਅਭਿਆਸ ਉਸ ਤਰ੍ਹਾਂ ਨਹੀਂ ਸਿਖਾਇਆ ਜਾਂਦਾ ਜਿਵੇਂ ਯੋਗ ਵਿਚ ਸਿਖਾਇਆ ਜਾਂਦਾ ਹੈ। ਇਸ ਤੋਂ ਇਹ ਭਾਵ ਨਹੀਂ ਕਿ ਉਨ੍ਹਾਂ ਲਈ ਸ੍ਵਾਸ ਕੰਟਰੋਲ ਮਹੱਤਵ ਨਹੀਂ ਰਖਦਾ, ਉਨ੍ਹਾਂ ਲਈ ਵੀ ਸ੍ਵਾਸ ਕੰਟਰੋਲ ਓਨਾਂ ਹੀ ਮਹੱਤਵਪੂਰਨ ਹੈ।

ਸ੍ਵਾਸ ਇਕ ਸੇਤੂ ਹੈ, ਉਹ ਸੇਤੂ ਜਿਹੜਾ ਮਨ ਤੇ ਸਰੀਰ ਦਾ ਮਿਲਾਪ ਕਰਾਉਂਦਾ ਹੈ। ਵਿਕਸਿਤ ਯੋਗੀਆਂ ਦਾ ਕਹਿਣਾ ਹੈ ਕਿ ਸ੍ਵਾਸ ਇਕ ਥਰਮਾਮੀਟਰ ਦੀ ਤਰ੍ਹਾਂ ਹੈ, ਉਹ ਥਰਮਾਮੀਟਰ ਜਿਹੜਾ ਮਨ ਦਾ ਤਾਪਮਾਨ ਨੋਟ ਕਰਦਾ ਹੈ ਤੇ ਬਾਹਰ ਦੇ ਵਾਤਾਵਰਣ ਦਾ ਸਰੀਰ ਤੇ ਪ੍ਰਭਾਵ ਦੇਖਦਾ ਹੈ। ਜਿਨ੍ਹਾਂ ਨੇ ਸ੍ਵਾਸ ਦਾ ਪ੍ਰਵਾਹ ਦੇਖਿਆ ਹੈ, ਜਾਂਚਿਆ ਹੈ ਉਨ੍ਹਾਂ ਨੂੰ ਮਨ ਤੇ ਸਰੀਰ ਦਾ ਪ੍ਰਵਾਹ, ਰਵਈਆ ਵੀ ਪਤਾ ਲਗ ਜਾਂਦਾ ਹੈ। ਸ੍ਵਾਸ ਕੰਟਰੋਲ ਹੀ ਉਨ੍ਹਾਂ ਦਾ ਮਾਰਗ ਦਰਸ਼ਨ ਕਰਦੇ ਹਨ।

ਤੁਹਾਡੇ ਸ੍ਵਾਸ, ਤੁਹਾਡੀ ਬਿਮਾਰੀ ਬਾਰੇ ਵੀ ਦਸ ਸਕਦੇ ਹਨ। ਮਿਸਾਲ ਵਜੋਂ ਜਦੋਂ ਬੁਖਾਰ ਚੜ੍ਹਦਾ ਹੈ ਤਾਂ ਨਾਸਿਕਾ ਕੁਝ ਫਰਕ ਨਾਲ ਚੱਲਣ ਲਗ ਪੈਂਦੀਆਂ ਹਨ। ਦੋਨਾਂ ਵਿਚੋਂ ਇਕ ਜਾਂ ਤਾਂ ਖੁਸ਼ਕ ਹੋ ਜਾਏਗੀ ਜਾਂ ਵਧੇਰੇ ਵਗਣ ਲਗ ਪਏਗੀ। ਇਸ ਹਾਲ ਵਿਚ ਸ੍ਵਾਸ ਲੈਣ ਦਾ ਸਾਰਾ ਯੰਤਰ ਹੀ ਇਕ ਨਿਯਮ ਵਿਚ ਕੰਮ ਨਹੀਂ ਕਰ ਰਿਹਾ ਹੁੰਦਾ, ਫੇਫੜੇ, ਦਿਲ ਤੇ ਹੋਰ ਜੰਤਰ ਅਸ਼ਾਂਤ ਹੋ ਜਾਂਦੇ ਹਨ ਤੇ ਮਨ ਆਪਣਾ ਸੰਤੁਲਨ ਗੁਆ ਬੈਠਦਾ ਹੈ। ਪਹੁੰਚੇ ਹੋਏ ਯੋਗੀ ਸ੍ਵਾਸਾਂ ਦੁਆਰਾ ਆਪਣੇ ਮਨ ਤੇ ਸਰੀਰ ਦੇ ਰਵੱਈਏ ਨੂੰ ਦੇਖਦੇ ਹਨ ਤੇ ਉਹ ਆਪਣੇ ਸ੍ਵਾਸਾਂ ਨੂੰ ਵੱਖ-ਵੱਖ ਤਰੀਕਿਆਂ ਨਾਲ ਕਾਬੂ ਕਰਦੇ ਹਨ।

ਹੱਠ ਯੋਗੀਆਂ ਲਈ ਪ੍ਰਾਣਾਯਾਮ, ਮੁਕਤ ਹੋਣ ਦਾ ਇਕ ਪੂਰਨ ਸਾਧਨ ਹੈ, ਰਾਜ ਯੋਗੀਆਂ ਲਈ ਵੀ ਪ੍ਰਾਣਾਯਾਮ ਓਨਾ ਹੀ ਜ਼ਰੂਰੀ ਹੈ। ਰਾਜ ਯੋਗ ਅਨੁਸਾਰ ਸਥਿਰ ਹੋ ਕੇ ਬੈਠਣਾ, ਆਰਾਮ ਨਾਲ ਬੈਠਣਾ, ਸ੍ਵਾਸਾਂ ਪ੍ਰਤੀ ਸੁਚੇਤ ਹੋਣਾ, ਸੁਖਮਨਾ ਨੂੰ ਸੁਚੇਤ ਕਰਨ ਲਈ ਬਹੁਤ ਹੀ ਅਵਸ਼ਕ ਹੈ। ਸੁਖਮਨਾ ਤੋਂ ਭਾਵ ਹੈ ਮਨ ਦੀ ਅਵਸਥਾ, ਉਹ ਅਵਸਥਾ ਜੋ ਸਥਿਰ ਹੈ, ਅਨੰਦਮਈ ਹੈ। ਜਦੋਂ ਦੋਨੋਂ ਨਾਸਕਾ ਵਿਚੋਂ ਬਰਾਬਰ ਸ੍ਵਾਸ ਆ ਜਾ ਰਿਹਾ ਹੋਵੇ, ਜਦੋਂ ਦੋਨੋਂ ਨਾਸਕਾ ਵਿਚੋਂ ਸ੍ਵਾਸ ਇਕ ਸਾਰ ਬਰਾਬਰ ਚਲ ਰਿਹਾ ਹੋਵੇ, ਮਨ ਸਥਿਰ ਅਤੇ ਅਨੰਦ ਅਵਸਥਾ ਵਿਚ ਹੋ ਜਾਂਦਾ ਹੈ। ਮਨ ਨੂੰ ਡੂੰਘੇ ਉਤਰਨ ਲਈ ਚੇਤਨਤਾ ਦੀਆਂ ਪਰਤਾਂ ਤਕ ਪਹੁੰਚਣ ਲਈ ਮਨ ਅਨੰਦ ਵਿਚ ਆਉਣਾ ਤੇ ਸਥਿਰ ਹੋਣਾ ਜ਼ਰੂਰੀ ਹੈ। ਜੇ ਮਨ ਅਨੰਦ ਵਿਚ ਨਹੀਂ, ਉਹ ਸਥਿਰ ਨਹੀਂ ਹੋ ਸਕਦਾ। ਸਥਿਰ ਹੋਣ ਲਈ ਅਨੰਦ ਵਿਚ ਹੋਣਾ ਬਹੁਤ ਹੀ ਜ਼ਰੂਰੀ ਹੈ। ਅਸਥਿਰ ਮਨ ਧਿਆਨ ਲਗਾਉਣ ਦੇ ਯੋਗ ਨਹੀਂ। ਦੂਸਰੀਆਂ ਪ੍ਰਣਾਲੀਆਂ ਜਿਹੜੀਆਂ ਕੁੰਡਲਨੀ ਦਾ ਜਾਗਰਣ ਸਿਖਾਉਂਦੇ ਹਨ, ਦਸਦੇ ਹਨ ਕਿ ਸੁਖਮਨਾ ਨੂੰ ਜਾਗਰਣ ਕੀਤੇ ਬਿਨਾਂ ਡੂੰਘੀ ਸਮਾਧੀ ਨਹੀਂ ਲਗ ਸਕਦੀ ਤੇ ਕੁੰਡਲਨੀ ਜਾਗਰਣ ਹੋ ਹੀ ਨਹੀਂ ਸਕਦੀ।

ਸੁਖਮਨਾ ਨੂੰ ਜਾਗਰਣ ਕਰਨਾ ਤਾਂ ਹੀ ਹੋ ਸਕਦਾ ਹੈ ਜਦੋਂ ਜਗਿਆਸੂ ਸਥਿਰ ਹੋ ਜਾਵੇ। ਜਦੋਂ ਹੀ ਉਹ ਸ੍ਵਾਸਾਂ ਦੇ ਪ੍ਰਵਾਹ ਤੇ ਧਿਆਨ ਲਗਾਉਣਾ ਸ਼ੁਰੂ ਕਰਦਾ ਹੈ ਉਹ ਸ੍ਵਾਸਾਂ ਵਿਚ ਕਈ ਊਣਤਾਈਆਂ ਦੇਖਣ ਲਗ ਪੈਂਦਾ ਹੈ। ਆਵਾਜ਼, ਸ੍ਵਾਸਾਂ ਦਾ ਓਪਰਾ ਹੋਣਾ, ਸਭ ਤੋਂ ਵੱਧ ਔਖਾ ਕਰਨ ਵਾਲੀ ਗੱਲ ਰੁਕਾਵਟ, ਸ੍ਵਾਸਾਂ ਦੇ ਵਿਚ ਵਿਥ, ਸ੍ਵਾਸ ਅੰਦਰ ਕਰਨ ਤੇ ਬਾਹਰ ਕੱਢਣ ਵਿਚ ਵਿਥ, ਗ੍ਰੰਥਾਂ ਵਿਚ ਇਨ੍ਹਾਂ ਬਾਰੇ ਬਹੁਤ ਕੁਝ ਲਿਖਿਆ ਹੋਇਆ ਹੈ ਪਰ ਅਭਿਆਸ ਨਾਲ ਜਗਿਆਸੂ ਵਧੇਰੇ ਸੁਚੇਤ ਹੁੰਦਾ ਹੈ ਤੇ ਇਸ ਦੀ ਮਹੱਤਤਾ ਨੂੰ ਜਾਣਦਾ ਹੈ। ਜਦੋਂ ਜਗਿਆਸੂ ਸ੍ਵਾਸਾਂ ਤੇ ਧਿਆਨ ਲਗਾਉਣ ਲਗਦਾ ਹੈ ਤਾਂ ਸ੍ਵਾਸ ਵਿਚ ਦੀ ਵਿਥ ਉਸ ਦਾ ਧਿਆਨ ਖਿਚਦੀ ਹੈ। ਕਈ ਗ੍ਰੰਥ ਦਸਦੇ ਹਨ ਕਿ ਵਿਥ ਨੂੰ ਵਿਸਤ੍ਰਿਤ ਕੀਤਾ ਜਾ ਸਕਦਾ ਹੈ। ਕਈ ਦਸਦੇ ਹਨ ਕਿ ਇਸ ਵਿਥ ਨੂੰ ਪੂਰੀ ਤਰ੍ਹਾਂ ਹਟਾਇਆ ਜਾ ਸਕਦਾ ਹੈ। ਪਹਿਲੇ ਜਗਿਆਸੂ ਨੂੰ ਪ੍ਰਾਣਾਯਾਮ ਕਰਨਾ ਪਵੇਗਾ, ਪਿਛੋਂ ਸ੍ਵਾਸ ਰੋਕਣ ਦੀ ਕ੍ਰਿਆ ਇਕ ਚੰਗੇ ਮਾਰਗ ਦਰਸ਼ਕ ਕੋਲੋਂ ਸਿੱਖ ਕੇ ਕਰਨੀ ਹੋਵੇਗੀ। ਜਿਹੜੇ ਪ੍ਰਾਣਾਯਾਮ ਨਹੀਂ ਕਰਨਾ ਚਾਹੁੰਦੇ, ਉਹ ਵੀ ਧਿਆਨ ਲਗਾ ਸਕਦੇ ਹਨ ਪਰ ਸ੍ਵਾਸਾਂ ਤੇ ਕਾਬੂ ਪਾਏ ਬਿਨਾਂ ਡੂੰਘੀ ਸਮਾਧੀ ਲਗਾਉਣੀ, ਡੂੰਘਾ ਪਹੁੰਚਣਾ ਔਖਾ ਹੈ, ਸਗੋਂ ਹੋ ਹੀ ਨਹੀਂ ਸਕਦਾ।

ਧਿਆਨ ਲਗਾਉਣ ਦਾ ਕੀ ਮਹੱਤਵ ਹੋਣਾ ਚਾਹੀਦਾ ਹੈ ? ਵੱਖ-ਵੱਖ ਪ੍ਰਣਾਲੀਆਂ ਵੱਖ-ਵੱਖ ਮਹੱਤਵ ਦਸਦੀਆਂ ਹਨ। ਮਨ ਇਕਾਗਰ ਕਰਨ ਦੇ ਵੱਖ-ਵੱਖ ਮਹੱਤਵ ਹੋ ਸਕਦੇ ਹਨ, ਇਹ ਦੋਨੋਂ ਪ੍ਰਕਾਰ ਦੇ ਹਨ - ਸੂਖਮ ਤੇ ਠੋਸ। ਇਹ ਸ਼ਬਦ ਹੋ ਸਕਦੇ ਹਨ, ਮੰਤਰ ਹੋ ਸਕਦਾ ਹੈ, ਕੁਝ ਮੂਰਤਾਂ ਹੋ ਸਕਦੀਆਂ ਹਨ ਪਰ ਇਨ੍ਹਾਂ ਵਿਚੋਂ ਕੋਈ ਵੀ ਅੰਤ ਤਕ ਨਹੀਂ ਚਲਦਾ। ਜੇ ਚਲਦਾ ਹੈ, ਨਿਭਦਾ ਹੈ, ਤੋੜ ਪਹੁੰਚਾ ਸਕਦਾ ਹੈ ਤਾਂ ਸ੍ਵਾਸਾਂ ਪ੍ਰਤੀ ਚੇਤਨਾ।

ਸ੍ਵਾਸ ਅਤੇ ਮਨ ਇਕ ਦੂਸਰੇ ਤੇ ਨਿਰਭਰ ਹਨ। ਜੇ ਤੁਸੀਂ ਸ੍ਵਾਸ ਰੋਕਣਾ ਸ਼ੁਰੂ ਕਰ ਦਿਓ, ਮਨ ਇਕਾਗਰ ਹੋਣਾ ਸ਼ੁਰੂ ਹੋ ਜਾਂਦਾ ਹੈ। ਜੇ ਸ੍ਵਾਸ ਉਖੜੇ ਹੋਣ, ਝਟਕਾ ਲਗਦਾ ਹੋਵੇ ਤਾਂ ਮਨ ਖਿੰਡ ਜਾਂਦਾ ਹੈ। ਸਥਿਰ ਹੋ ਕੇ ਬੈਠਣ ਨਾਲ, ਸ੍ਵਾਸਾਂ ਤੇ ਧਿਆਨ ਲਗਾਉਣ ਨਾਲ, ਸ੍ਵਾਸਾਂ ਪ੍ਰਤੀ ਸੁਚੇਤ ਹੋਣਾ ਸੁਭਾਵਿਕ ਹੈ।

ਸ੍ਵਾਸਾਂ ਪ੍ਰਤੀ ਸੁਚੇਤ ਹੋਣ ਨਾਲ ਮਨੋ ਬਲ ਵਧਦਾ ਹੈ ਤੇ ਅੰਤਰਮੁਖੀ ਹੋਣਾ ਸੌਖਾ ਹੋ ਜਾਂਦਾ ਹੈ। ਜਦੋਂ ਮਨ ਸ੍ਵਾਸਾਂ ਦੇ ਪ੍ਰਵਾਹ ਦੇ ਪਿਛੇ ਚਲਣ ਲਗ ਪਵੇ ਤਾਂ ਤੁਸੀਂ ਇਕ ਸਚਾਈ ਜਾਣ ਜਾਂਦੇ ਹੋ, ਉਹ ਇਹ ਹੈ ਕਿ ਸਾਰੇ ਹੀ ਸ੍ਵਾਸ ਲੈਣ ਵਾਲੇ ਜੀਵ ਜੰਤੂ ਇਸ ਤਰ੍ਹਾਂ ਹੀ ਸ੍ਵਾਸ ਲੈ ਰਹੇ ਹਨ। ਇਸ ਤਰ੍ਹਾਂ ਕਰਨ ਨਾਲ ਇਕ ਸਿੱਧਾ ਸਬੰਧ ਵਿਸ਼ਵ ਦੇ ਕੇਂਦਰ ਨਾਲ ਜੁੜ ਜਾਂਦਾ ਹੈ, ਉਸ ਕੇਂਦਰ ਨਾਲ ਜਿਹੜਾ ਸਭ ਨੂੰ ਜੀਵਨ ਪ੍ਰਦਾਨ ਕਰ ਰਿਹਾ ਹੈ। ਇਹ ਜੀਵਨ ਦੀ ਫਿਲੌਸਫੀ ਹੈ। ਜਦੋਂ ਤਕ ਜੀਵਨ ਕੇਂਦਰ ਜੀਉਂਦਾ ਅੰਗ ਮਨੁੱਖੀ ਜੀਵਨ ਨੂੰ ਵਾਈਟਲ ਸ਼ਕਤੀ ਜਾਂ ਪ੍ਰਾਣ ਸ੍ਵਾਸਾਂ ਰਾਹੀਂ ਮਿਲਦੇ ਰਹਿਣਗੇ, ਮਨ-ਸਰੀਰ ਦਾ ਸਬੰਧ ਚਲਦਾ ਰਹੇਗਾ। ਜਦੋਂ ਇਸ ਵਿਚ ਰੁਕਾਵਟ ਆ ਜਾਂਦੀ ਹੈ, ਚੇਤਨ ਮਨ ਖਤਮ ਹੋ ਜਾਂਦਾ ਹੈ, ਸਰੀਰ, ਅੰਦਰ ਦੇ ਅੰਗਾਂ ਤੋਂ ਵੱਖ ਹੋ ਜਾਂਦਾ ਹੈ, ਇਸ ਵਖਰੇ ਹੋਣ ਨੂੰ ਸ੍ਵਾਸ ਕਹਿੰਦੇ ਹਨ।

ਜਿਹੜੇ ਜਗਿਆਸੂ ਅਜੇ ਸ਼ੁਰੂ ਕਰ ਰਹੇ ਹਨ ਉਨ੍ਹਾਂ ਨੂੰ ਸ੍ਵਾਸਾਂ ਪ੍ਰਤੀ ਸੁਚੇਤ ਹੋਣ ਦੀ ਆਦਤ ਪਾਉਣੀ ਚਾਹੀਦੀ ਹੈ। ਹੋਰ ਕਿਸੇ ਚੀਜ਼ ਤੇ ਮਨ ਨੂੰ ਟਿਕਾਉਣ ਦੀ ਕੋਸ਼ਿਸ਼ ਨਹੀਂ ਕਰਨੀ ਚਾਹੀਦੀ। ਸ੍ਵਾਸਾਂ ਨੂੰ ਟਿਕਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਸ੍ਵਾਸਾਂ ਤੇ ਕਾਬੂ ਪਾਉਣਾ ਬਹੁਤ ਜ਼ਰੂਰੀ ਹੈ, ਸੁਭਾਵਿਕ ਹੈ। ਜੇ ਉਚੀਆਂ ਉਡਾਰੀਆਂ ਮਾਰਨੀਆਂ ਹਨ, ਸ੍ਵਾਸਾਂ ਤੇ ਕਾਬੂ ਪਾਉਣਾ ਅਵੱਸ਼ਕ ਹੈ।

ਧਿਆਨ ਲਗਾ ਕੇ ਤੁਸੀਂ ਮਨ ਨੂੰ ਇਕ ਬਿੰਦੂ ਤੇ ਬਹੁਤ ਦੇਰ ਤਕ ਇਕਾਗਰ ਰਖ ਸਕਦੇ ਹੋ। ਡੂੰਘੀ ਸਮਾਧੀ ਵਿਚ ਇਕਾਗਰ ਮਨ ਚੇਤਨਤਾ ਅਤੇ ਅਚੇਤ ਦੀਆਂ ਪਰਤਾਂ ਨੂੰ ਵਿੰਨ੍ਹਦਾ ਹੋਇਆ ਪਰਮ ਚੇਤਨਤਾ ਨੂੰ ਜਾ ਮਿਲਦਾ ਹੈ। ਇਸੇ ਨੂੰ ਹੀ ਸਮਾਧੀ ਕਹਿੰਦੇ ਹਨ। ਸਮਾਧੀ ਲਗਾਉਣ ਤੋਂ ਬਾਅਦ ਤੁਸੀਂ ਸਾਰੇ ਬੰਧਨਾਂ ਤੋਂ ਮੁਕਤ ਹੋ ਜਾਂਦੇ ਹੋ, ਸਮਾਂ, ਸਥਾਨ, ਕਾਰਣ ਤੋਂ ਉਪਰ ਉਠ ਜਾਂਦੇ ਹੋ, ਕਣ ਬ੍ਰਹਿਮੰਡ ਬਣ ਜਾਂਦਾ ਹੈ ਜਿਵੇਂ ਇਕ ਬੂੰਦ ਹੀ ਸਾਗਰ ਵਿਚ ਮਿਲ ਜਾਂਦੀ ਹੈ, ਆਤਮਾ ਦਾ ਮੇਲ ਪ੍ਰਮਾਤਮਾ ਨਾਲ ਹੋ ਜਾਂਦਾ ਹੈ। ਜਿਹੜਾ ਇਹ ਪ੍ਰਾਪਤ ਕਰ ਲੈਂਦਾ ਹੈ ਉਹ - ***'ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥'*** ਉਹ ਵਾਹਿਗੁਰੂ ਨਾਲ ਅਭੇਦ ਹੋ ਜਾਂਦਾ ਹੈ, ਸਾਰੇ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ; ਸੰਸਾਰਕ ਬੰਧਨ ਹੀ ਨਹੀਂ, ਚੌਰਾਸੀ ਤੋਂ ਵੀ ਮੁਕਤ ਹੋ ਜਾਂਦਾ ਹੈ, ਇਹ ਹੀ ਇਕ ਮਾਤਰ ਮਨੁੱਖ ਦਾ ਸੰਪੂਰਨਤਾ ਨਾਲ ਮਿਲਾਪ ਤੇ ਪੂਰਨ ਪ੍ਰਾਪਤੀ ਹੈ।

**L L L L L L L**

# ਹੱਠ ਯੋਗ ਦਰਸ਼ਨ
# Philosophy of Hatha Yoga

***ਡਾ. ਸਵਾਮੀ ਵੇਦ ਭਾਰਤੀ ਜੀ***
***ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ***

*(ਲੜੀ ਜੋੜਨ ਲਈ ਦੇਖੋ, ਮਾਰਚ ਅੰਕ ਪੰਨਾ - 53)*

## ਕਰਮ ਸ਼ੁਧਤਾ

ਹੱਠ ਯੋਗ ਦਾ ਇਕ ਮੰਤਵ ਹੈ ਕਰਮਾਂ ਦੀ ਅਹੂਤੀ ਦੇ ਦੇਣੀ। ਯੋਗ ਦੀ ਇਹ ਫਿਲੌਸਫੀ ਹੈ ਕਿ ਸਰੀਰ ਵਿਚ ਉਦੋਂ ਤਕ ਕੁਝ ਨਹੀਂ ਹੁੰਦਾ ਜਦੋਂ ਤਕ ਪਹਿਲਾਂ ਮਨ ਵਿਚ ਨਾ ਹੋਵੇ, ਭਾਵੇਂ ਕੁਝ ਵੀ ਕਿਉਂ ਨਾ ਹੋਵੇ। ਤੁਸੀਂ ਆਪਣੇ ਮਨ ਵਿਚ ਕੁਝ ਬੀਜ ਸੁੱਟ ਦਿੰਦੇ ਹੋ, ਮਨ ਰੂਪੀ ਖੇਤੀ ਵਿਚ ਇਕ ਬੀਜ ਪੈ ਜਾਂਦਾ ਹੈ, ਉਥੋਂ ਉਹ ਵੱਡਾ ਹੋਣਾ ਸ਼ੁਰੂ ਹੁੰਦਾ ਹੈ। ਜਾਂ ਤਾਂ ਉਹ ਵੱਡਾ ਹੋ ਕੇ ਅੰਬ ਦਾ ਦਰੱਖਤ ਬਣ ਜਾਂਦਾ ਹੈ ਜਾਂ ਫੇਰ ਰਸੌਂਤ ਦੀ ਝਾੜੀ ਜਾਂ ਗੁਲਾਬ ਬਣ ਜਾਂਦਾ ਹੈ। ਜੇ ਤੁਸੀਂ ਗੁਲਾਬ ਬੀਜੋਂਗੇ ਤਾਂ ਗੁਲਾਬ ਹੀ ਉਗੇਗਾ। ਤੁਸੀਂ ਆਪਣੇ ਦਿਮਾਗ ਵਿਚ ਸੋਚ ਦਾ ਬੀਜ ਪਾ ਦਿੰਦੇ ਹੋ। ਹਰ ਇਕ ਸੋਚ ਦਾ ਬੀਜ ਜਿਹੜਾ ਤੁਸੀਂ ਪਾ ਦਿੰਦੇ ਹੋ ਉਹ ਤੁਹਾਡੇ ਵਿਚਾਰ ਦਾ ਵਿਸ਼ਾ ਬਣ ਜਾਂਦਾ ਹੈ। ਮਿਸਾਲ ਵਜੋਂ ਜਿਹੜਾ ਵਾਕ ਹੁਣੇ ਤੁਸੀਂ ਪੜ੍ਹਿਆ ਹੈ ਉਹ ਤੁਹਾਡੇ ਮਨ ਵਿਚ ਚਲਾ ਗਿਆ ਹੈ, ਉਹ ਤੁਹਾਡੇ ਮਨ ਵਿਚ ਬੈਠ ਗਿਆ ਹੈ ਤੇ ਉਹ ਹੁਣ ਕਦੀ ਵੀ ਤੁਹਾਡੀ ਸੋਚ ਦਾ ਵਿਸ਼ਾ ਬਣ ਸਕਦਾ ਹੈ ਤੇ ਫੇਰ ਉਸ ਵਿਚੋਂ ਕਈ ਹੋਰ ਵਿਚਾਰ ਨਿਕਲਣਗੇ; ਸੁਚੇਤ ਵਿਚਾਰ ਜਾਂ ਫੇਰ ਅਚੇਤ ਵਿਚਾਰ, ਕਿਸੇ ਤਰ੍ਹਾਂ ਦੇ ਵਿਚਾਰ ਵੀ ਜਨਮ ਲੈ ਸਕਦੇ ਹਨ। ਪਰ ਇਹ ਤਾਂ ਹੀ ਹੋ ਸਕਦਾ ਹੈ ਕਿ ਤੁਸੀਂ ਇਨ੍ਹਾਂ ਵਿਚਾਰਾਂ ਨੂੰ ਕਿੰਨਾ ਪ੍ਰਫੁੱਲਤ ਹੋਣ ਦਿੰਦੇ ਹੋ, ਇਨ੍ਹਾਂ ਵਿਚ ਕਿੰਨੀ ਖਾਦ ਤੇ ਪਾਣੀ ਪਾਉਂਦੇ ਹੋ। ਜੋ ਕੁਝ ਵੀ ਤੁਸੀਂ ਆਪਣੇ ਸਰੀਰ ਨਾਲ ਕਰਦੇ ਹੋ ਉਹ ਤੁਹਾਡੇ ਮਨ ਦਾ ਵਿਚਾਰ ਬਣ ਜਾਂਦਾ ਹੈ। ਜੋ ਕੁਝ ਵੀ ਤੁਸੀਂ ਆਪਣੇ ਮੂੰਹ ਤੋਂ ਬੋਲਦੇ ਹੋ, ਉਹ ਵੀ ਤੁਹਾਡੇ ਮਨ ਵਿਚ ਚਲਾ ਜਾਂਦਾ ਹੈ।

ਇਹ ਇਕ ਬਿੰਦੂ ਹੈ ਜਿਥੇ ਹੱਠ ਯੋਗ ਤੇ ਸਿਮਰਨ ਸਾਧਨਾ ਦਾ ਮੇਲ ਹੁੰਦਾ ਹੈ। ਜੋ ਕੁਝ ਵੀ ਮਨੁੱਖ ਸਰੀਰ ਨਾਲ ਕਰਦਾ ਹੈ, ਉਹ ਮਨ ਵਿਚ ਇਕ ਵਿਚਾਰ ਦੇ ਰੂਪ ਵਿਚ ਬੀਜਿਆ ਜਾਂਦਾ ਹੈ। ਇਸ ਰੂਪ ਵਿਚ ਇਹ ਨਵਾਂ ਤੇ ਇਹ ਹੋਰ ਕਰਮ ਬਣ ਜਾਂਦਾ ਹੈ, ਨਵੇਂ ਕਰਮ ਦਾ ਬੀਜ ਮਨ ਦੀ ਧਰਤੀ ਤੇ ਸੁੱਟ ਦਿਤਾ ਜਾਂਦਾ ਹੈ। ਜਿੰਨੀ ਵਾਰੀ ਵੀ ਤੁਸੀਂ ਉਬਾਸੀ ਲੈਂਦੇ ਹੋ, ਅਕੜਾਅ ਲੈਂਦੇ ਹੋ, ਢਿੱਲੇ ਜਿਹੇ ਹੁੰਦੇ ਹੋ, ਓਨੀਂ ਵਾਰੀ ਤੁਸੀਂ ਸੁਸਤੀ ਦੇ ਵਿਚਾਰ ਮਨ ਵਿਚ ਬੀਜਦੇ ਹੋ, ਇਹ ਵਿਚਾਰ ਤੁਹਾਡੇ ਅੱਗੇ ਦੇ ਵਿਚਾਰਾਂ ਦੀ ਨੀਂਹ ਬਣ ਜਾਂਦੀ ਹੈ। ਇਸ ਤਰ੍ਹਾਂ ਨਾਲ ਇਹ ਇਕ ਆਦਤ ਬਣ ਜਾਂਦੀ ਹੈ ਤੇ ਮਨੁੱਖ ਬੜੇ ਆਰਾਮ ਨਾਲ ਮੰਜੇ ਤੇ ਸਰ੍ਹਾਣਾ ਰੱਖ ਕੇ ਲੇਟ ਜਾਂਦਾ ਹੈ, ਸੌਂ ਜਾਂਦਾ ਹੈ ਤੇ ਸਵੇਰ ਹੋਣ ਤੇ ਸਵੇਰੇ ਉਠ ਕੇ ਆਸਨ ਨਹੀਂ ਕਰਨਾ ਚਾਹੁੰਦਾ, ਰੋਜ਼ ਦੇ ਨਿਯਮ ਨਹੀਂ ਕਰਨਾ ਚਾਹੁੰਦਾ ਤੇ ਅੰਤ ਵਿਚ ਜਦੋਂ ਉਹ ਉਠਦਾ ਹੈ ਬਹੁਤ ਦੇਰ ਹੋ ਗਈ ਹੁੰਦੀ ਹੈ। ਭੁੱਖ ਹੋਵੇ ਨਾ ਹੋਵੇ, ਉਹ ਖਾਣ ਨੂੰ ਹੀ ਦੌੜਦਾ ਹੈ ਤੇ ਖਾ ਕੇ ਆਪਣੇ ਆਪ ਨੂੰ ਸੁਰੱਖਿਅਤ ਮਹਿਸੂਸ ਕਰਦਾ ਹੈ। ਇਹ ਮਨੋਵਿਗਿਆਨਕ ਖੋਜ ਹੈ, ਖਾਣ ਬਾਰੇ ਤਾਂ ਅਸੀਂ ਸਾਰੇ ਹੀ ਇਹ ਕਰਦੇ ਹਾਂ।

ਜਦੋਂ ਵੀ ਲੋਕੀ ਮੈਨੂੰ ਇਹ ਪੁਛਦੇ ਹਨ ਕਿ ਉਨ੍ਹਾਂ ਨੂੰ ਫਾਲਤੂ ਬਹੁਤਾ ਖਾਣ ਬਾਰੇ ਕੀ ਕਰਨਾ ਚਾਹੀਦਾ ਹੈ, ਮੇਰਾ ਜਵਾਬ ਉਨ੍ਹਾਂ ਨੂੰ ਇਹ ਹੀ ਹੁੰਦਾ ਹੈ ਕਿ ਪਹਿਲਾਂ ਉਹ ਜਾਂਚਣ, ਉਨ੍ਹਾਂ ਦੇ ਮਨ ਦਾ ਦੁਖ ਕੀ ਹੈ, ਕੀ ਨਿਰਾਸ਼ਾ ਹੈ, ਜਦੋਂ ਮਨ ਸੁੰਨ ਹੋ ਜਾਂਦਾ ਹੈ, ਖਾਲੀ ਹੁੰਦਾ ਹੈ ਭਾਵ ਗਿਆਨ ਤੋਂ ਵਾਂਝਾ ਹੁੰਦਾ ਹੈ, ਮਨੁੱਖ ਆਪਣਾ ਪੇਟ ਦਬਾ ਕੇ ਭਰਦਾ ਹੈ ਤੇ ਇਸ ਤਰ੍ਹਾਂ ਕਰਨ ਨਾਲ ਇਹ ਸੋਚਦਾ ਹੈ ਕਿ ਉਸ ਨੇ ਆਪਣੇ ਮਨ ਨੂੰ ਪੂਰਾ ਭਰਪੂਰ ਕਰ ਲਿਆ ਹੈ, ਭਰ ਲਿਆ ਹੈ। ਪੇਟ ਦੇ ਅੰਦਰ ਵਸਦੇ ਮਨ ਦੀ ਪੂਰਤੀ ਕਰਕੇ ਮਨੁੱਖ ਸੋਚਦਾ ਹੈ ਕਿ ਉਸ ਨੇ ਮਨ ਦੇ ਅੰਦਰ ਦੀ ਪੂਰਤੀ ਕਰ ਲਈ ਹੈ। ਉਸ ਨਾਲ ਫੇਰ ਇਹ ਹੁੰਦਾ ਹੈ ਕਿ ਉਹ ਵਕਤ ਬੇਵਕਤ ਖਾਣ ਲਗ ਪੈਂਦਾ ਹੈ, ਗਲਤ ਚੀਜ਼ਾਂ ਖਾਣ ਲਗ ਪੈਂਦਾ ਹੈ, ਗਲਤ ਤਰੀਕੇ ਨਾਲ ਬੈਠਣ ਲਗ ਪੈਂਦਾ ਹੈ, ਗਲਤ ਸੋਚਾਂ ਸੋਚਣ ਲਗ ਪੈਂਦਾ ਹੈ, ਖਾਂਦਿਆਂ ਵੀ ਗਲਤ ਹੀ ਸੋਚਦਾ ਹੈ। ਪਹਿਲਾਂ ਖਾਂਦਾ ਹੈ, ਅਜੇ ਪਚਦਾ ਵੀ ਨਹੀਂ ਕਿ ਉਹ ਅਗਲਾ ਸੋਚਣ ਲਗ ਪੈਂਦਾ ਹੈ ਤੇ ਹੋਰ ਖਾ ਲੈਂਦਾ ਹੈ ਤੇ ਇਹ ਇਕ ਚੱਕਰ ਚਲ ਪੈਂਦਾ ਹੈ।

ਇਸ ਤਰ੍ਹਾਂ ਇਹ ਗਲਤ ਕੰਮ ਕਰ ਕਰ ਕੇ ਇਕ ਬਿਮਾਰੀ ਦਾ ਕਾਰਣ ਬਣ ਜਾਂਦਾ ਹੈ। ਸੋ ਇਹ ਬੀਮਾਰੀ ਕਿਥੋਂ ਆਈ? ਇਹ ਬਿਮਾਰੀ ਦਾ ਪੌਦਾ ਵਧ ਫੁਲ ਕੇ ਤਿਆਰ ਹੋ ਗਿਆ ਜਿਸ ਦਾ ਬੀਜ ਤੁਸੀਂ ਸੁਸਤੀ ਦੇ ਵਿਚਾਰਾਂ ਨਾਲ ਬੀਜਿਆ ਸੀ, ਸੁਸਤ ਹੋਣ ਦੇ ਵਿਚਾਰ ਨੇ ਸਰੀਰ ਦੀ ਵਰਤੋਂ ਬੰਦ ਕਰ ਦਿਤੀ, ਗਲਤ ਖਾਣਾ ਸ਼ੁਰੂ ਕਰ ਦਿਤਾ, ਵਧ ਸੌਣਾ ਸ਼ੁਰੂ ਕਰ ਦਿਤਾ ਤੇ ਇਹ ਬਿਮਾਰੀ ਇਨ੍ਹਾਂ ਕੀਤੇ ਕਰਮਾਂ ਨੂੰ ਹੀ ਤਾਂ ਲੱਗਾ ਫਲ ਹੈ ਤੇ ਫੇਰ ਉਹ ਕਹਿੰਦਾ ਹੈ ਕਿ ਮੈਂ ਤਾਂ ਬਿਮਾਰ ਹੋ ਗਿਆ ਹਾਂ, ਮੈਂ ਤਾਂ ਦੁਖ ਭੋਗ ਰਿਹਾ ਹਾਂ। ਬੁੱਧੀ ਵਿਵੇਕ ਸਾਰੇ ਧੁੰਦਲੇ ਪੈ ਗਏ। ਕਿਉਂ ਧੁੰਦਲੇ ਪੈ ਗਏ? ਕਿਉਂਕਿ ਗਲਤ ਵਿਚਾਰ ਸ਼ੁਰੂ ਹੋ ਗਏ, ਗਲਤ ਫੈਸਲੇ ਲੈ ਲਏ ਗਏ, ਸਰੀਰ ਦੀ ਗਲਤ ਵਰਤੋਂ ਹੋਈ। ਇਨ੍ਹਾਂ ਗਲਤ ਨਿਰਣੇ ਲੈਣ ਦਾ ਫਲ ਹੀ ਤਾਂ ਦੁਖ ਹੈ, ਸਰੀਰਕ ਦੁਖ ਹੈ, ਸਰੀਰ ਵਿਚ ਇਕੱਠਾ ਹੋਇਆ ਇਕ ਕਿਸਮ ਦਾ ਜ਼ਹਿਰ ਹੈ। ਹੁਣ ਉਸ ਜ਼ਹਿਰ ਨੇ ਕਿਤੇ ਤਾਂ ਨਿਕਲਣਾ ਹੀ ਹੈ - ਜ਼ੁਕਾਮ ਹੋ ਜਾਏ, ਫਲੂ ਹੋ ਜਾਏ, ਜਲਾਬ ਲਗ ਜਾਣ ਜਾਂ ਕੁਝ ਹੋਰ ਫਿੰਨਸੀਆਂ ਨਿਕਲ ਜਾਣ, ਲੂਣ ਅੰਦਰ ਜਮ੍ਹਾਂ ਹੋ ਜਾਏ, ਕੋਈ ਹੋਰ ਧਾਤਾਂ ਅੰਦਰ ਜਮ੍ਹਾਂ ਹੋ

ਜਾਣ, ਕੈਂਸਰ ਹੋ ਜਾਏ।

ਹੱਠ ਯੋਗੀ ਇਕ ਬਹੁਤ ਹੀ ਸੋਝੀ ਵਾਲਾ ਸਿਧਾਂਤ ਅਪਣਾਉਂਦੇ ਹਨ, ਇਸ ਸਿਧਾਂਤ ਬਾਰੇ ਹੀ ਦਾਰਸ਼ਨਕ ਦੱਸਦੇ ਆਏ ਹਨ। ਇਹ ਇਕ ਗੁਝਾ ਭੇਦ ਵੀ ਹੈ - ਅਨੰਦਮਈ ਹੋਣ ਦਾ ਭੇਦ, ਖਾਸ ਰਹਿਣ ਦਾ ਭੇਦ। ਭੇਦ ਇਹ ਹੈ ਕਿ ਜੋ ਕੁਝ ਵੀ ਤੁਹਾਨੂੰ ਚੰਗਾ ਨਾ ਲੱਗੇ, ਉਹ ਜਾਣ ਬੁੱਝ ਕੇ ਕਰੋ, ਸੁਚੇਤ ਹੋ ਕੇ ਕਰੋ; ਜੇ ਤੁਸੀਂ ਆਪਣੇ ਨਾਲ ਜ਼ਬਰਦਸਤੀ ਨਹੀਂ ਕਰਨਾ ਚਾਹੁੰਦੇ, ਆਪਣੇ ਆਪ ਨੂੰ ਉਹ ਕਰਨ ਵਿਚ ਲਗਾਉ ਜੋ ਤੁਹਾਨੂੰ ਚੰਗਾ ਨਹੀਂ ਲਗਦਾ। ਜੋ ਚੀਜ਼ ਜੋ ਕੰਮ ਤੁਸੀਂ ਨਹੀਂ ਕਰਨਾ ਚਾਹੁੰਦੇ, ਮੂੰਹ ਮੋੜਦੇ ਹੋ, ਉਹ ਕਰੋ, ਜ਼ਰੂਰ ਕਰੋ ਅਤੇ ਕਹੋ ਕਿ ਮੈਨੂੰ ਕਿਸ ਚੀਜ਼ ਤੋਂ ਡਰ ਲਗਦਾ ਹੈ? ਮੈਂ ਜ਼ਰਾ ਦੇਖਾਂ ਤਾਂ ਸਹੀ, ਮੈਂ ਜ਼ਰਾ ਇਸ ਡਰ ਨੂੰ ਪਰਖਾਂ ਤਾਂ ਸਹੀ, ਇਹ ਹੈ ਕੀ? ਮੈਨੂੰ ਇਸ ਤੋਂ ਡਰ ਕਿਉਂ ਲਗਦਾ ਹੈ, ਮੈਂ ਇਸ ਤੋਂ ਦੂਰ ਕਿਉਂ ਭਜਦਾ ਹਾਂ?

ਜੰਗਲ ਵਿਚ ਕੁੱਤਾ ਰਾਤ ਨੂੰ ਸੌਣ ਤੋਂ ਪਹਿਲਾਂ ਦੇਖਦਾ ਹੈ ਕਿ ਕਿਹੜੀ ਆਰਾਮ ਵਾਲੀ ਜਗ੍ਹਾ ਹੈ, ਕਿਥੇ ਬਹੁਤ ਸਾਰੇ ਪੱਤੇ ਪਏ ਹਨ, ਇਸੇ ਤਰ੍ਹਾਂ ਮਨੁੱਖ ਵੀ ਚੰਗਾ ਬਿਸਤਰਾ ਨਰਮ ਗੱਦਾ ਸਰ੍ਹਾਣਾ ਲੱਭਦਾ ਹੈ। ਯੋਗੀ ਇਨ੍ਹਾਂ ਸੁਖਾਂ ਤੋਂ ਦੂਰ ਦੌੜਦਾ ਹੈ। ਤਪ ਦਾ, ਤਪਸਿਆ ਦਾ ਭਾਵ ਹੈ ਕਿ ਉਹ ਕਰਨਾ ਜਿਹੜਾ ਠੀਕ ਚੰਗੇ ਹਾਲਾਤਾਂ ਵਿਚ ਬਿਲਕੁਲ ਚੰਗਾ ਨਾ ਲਗਦਾ ਹੋਵੇ। ਆਪਣੇ ਆਪ ਨੂੰ ਕਹੋ ਕਿ ਮੈਂ ਦੇਖਾਂ ਤਾਂ ਸਹੀ ਇਹ ਹੈ ਕੀ? ਇਹ ਬੇਆਰਾਮੀ ਕੀ ਹੈ ਜਿਸ ਤੋਂ ਮੈਂ ਦੌੜਦਾ ਰਿਹਾ? ਹਰ ਕਦਮ ਤੇ ਤੁਸੀਂ ਆਪਣੇ ਆਪ ਨੂੰ ਇਹ ਹੀ ਕਹੋ। ਜੇ ਤੁਸੀਂ ਸੰਪੂਰਨ ਹੋਣਾ ਚਾਹੁੰਦੇ ਹੋ - ਸਿਹਤ ਵਿਚ ਪੂਰੇ, ਮਨ ਦੇ ਪੂਰੇ, ਬਚਨਾਂ ਦੇ ਪੂਰੇ, ਕਰਮਾਂ ਦੇ ਪੂਰੇ, ਅਧਿਆਤਮ ਬਲ ਵਿਚ ਪੂਰੇ, ਤਾਂ ਗੁੱਝਾ ਰਾਜ਼ ਇਹ ਹੀ ਹੈ ਕਿ ਜਿਸ ਕਾਸੇ ਤੋਂ ਵੀ ਮੂੰਹ ਮੋੜਿਆ ਹੈ, ਉਹ ਕਰੋ, ਦੇਖੋ ਤੁਹਾਨੂੰ ਕੀ ਚੰਗਾ ਨਹੀਂ ਲਗਦਾ, ਉਸ ਦਾ ਨਰੀਖਣ ਕਰੋ। ਜਦੋਂ ਤੁਸੀਂ ਇਸ ਤਰ੍ਹਾਂ ਦੇਖੋਗੇ ਤਾਂ ਤੁਸੀਂ ਮਹਿਸੂਸ ਕਰੋਗੇ ਕਿ ਹੁਣ ਉਹ ਚੀਜ਼ ਤੁਹਾਡੇ ਤੋਂ ਦੌੜੇਗੀ। ਜਿਸ ਕਿਸੇ ਚੀਜ਼ ਤੋਂ ਤੁਸੀਂ ਦੌੜਦੇ ਹੋ ਉਸ ਦੇ ਪਿਛੇ ਦੌੜੋ। ਤੁਸੀਂ ਕਹੋਗੇ ਹੁਣ ਮੈਂ ਤੈਨੂੰ ਫੜ ਲਿਆ ਹੈ, ਹੁਣ ਦਸ ਮੈਨੂੰ, ਹੁਣ ਮੈਂ ਤੇਰਾ ਚੰਗੀ ਤਰ੍ਹਾਂ ਨਰੀਖਣ ਕਰਦਾ ਹਾਂ। ਉਹ ਕੀ ਹੈ ਜਿਸ ਤੋਂ ਮੈਂ ਡਰਦਾ ਰਿਹਾ ਹਾਂ? ਦੇਖੋ, ਨਰੀਖਣ ਕਰੋ-ਹੱਠ ਯੋਗ ਦਾ, ਇਹ ਇਕ ਸਿੱਧਾ ਸਾਧਾ ਸਿਧਾਂਤ ਹੈ, ਆਰਾਮ ਸੁਸਤੀ ਦੀ ਜੜ੍ਹ ਹੈ, ਲਾਪਰਵਾਹੀ ਹੈ, ਹੱਡਾਂ ਦਾ ਆਲਸ ਹੈ, ਇਸ ਨੂੰ ਖਤਮ ਕਰਨਾ ਹੈ। ਅਸੀਂ ਦੇਖਦੇ ਹਾਂ ਕਿ ਸਰੀਰ ਦੇ ਕਿਹੜੇ ਭਾਗ ਨੇ ਮਨ ਵਿਚ ਜੰਗਾਲ ਲਾ ਦਿਤਾ ਹੈ, ਸਰੀਰ ਦਾ ਕਿਹੜਾ ਭਾਗ ਹੈ ਜਿਸ ਨੂੰ ਅਸੀਂ ਵਰਤਦੇ ਨਹੀਂ, ਕੰਮ ਵਿਚ ਨਹੀਂ ਲਿਆਉਂਦੇ, ਅਸੀਂ ਉਸ ਨੂੰ ਸੁਚੇਤ ਹੋ ਕੇ ਹਟਾਉਂਦੇ ਹਾਂ, ਸੁਚੇਤ ਹੋ ਕੇ ਉਸ ਉਤੇ ਕੰਮ ਕਰਦੇ ਹਾਂ, ਉਨ੍ਹਾਂ ਦੀ ਸ਼ੁਧੀ ਕਰਦੇ ਹਾਂ, ਅਸੀਂ ਰੋਜ਼ ਦੀ ਪੰਦਰਾਂ ਮਿੰਟਾਂ ਦੀ ਬੇਆਰਾਮੀ ਬਰਦਾਸ਼ਤ ਕਰ ਸਕਦੇ ਹਾਂ ਜਾਂ ਫੇਰ ਪੰਦਰਾਂ ਦਿਨ ਹਸਪਤਾਲ ਵਿਚ ਲਗਾ ਸਕਦੇ ਹਾਂ, ਇਸ ਗੱਲ ਦਾ ਫੈਸਲਾ ਤਾਂ ਤੁਸੀਂ ਆਪ ਕਰ ਸਕਦੇ ਹੋ। ਜੇ ਸੁਚੇਤ ਹੋ ਕੇ ਕਰਮਾਂ ਨੂੰ ਠੀਕ ਨਹੀਂ ਕਰਾਂਗੇ, ਕਰਮ ਸ਼ੁਧੀ ਨਹੀਂ ਕਰਾਂਗੇ, ਸਾਨੂੰ ਮਜ਼ਬੂਰ ਹੋ ਕੇ ਕਰਨਾ ਪਵੇਗਾ। ਹੋ ਸਕਦਾ ਹੈ ਅੱਜ ਤੋਂ ਪੰਦਰਾਂ ਸਾਲ ਬਾਅਦ ਸਾਨੂੰ ਪੰਦਰਾਂ ਮਹੀਨੇ ਹਸਪਤਾਲ ਵਿਚ ਬਿਤਾਉਣੇ ਪੈਣ। ਇਹ ਤਾਂ ਤੁਸੀਂ ਆਪ ਹੀ ਕਰ ਸਕਦੇ ਹੋ। ਕਰਮ ਤਾਂ ਕਰਨੇ ਹੀ ਹਨ, ਕਰਮਾਂ ਦਾ ਹਿਸਾਬ ਦੇਣਾ ਹੀ ਪੈਣਾ ਹੈ। ਜੇ ਅਸੀਂ ਆਪਣੀ ਖੁਰਾਕ ਦਾ ਧਿਆਨ ਆਪ ਨਹੀਂ ਰਖਾਂਗੇ, ਡਾਕਟਰ ਸਾਨੂੰ ਰੱਖਣ ਲਈ ਕਹੇਗਾ। ਜੇ ਅਸੀਂ ਹੁਣ ਨਹੀਂ ਕਰਾਂਗੇ, ਪੰਦਰਾਂ ਸਾਲ ਬਾਅਦ ਕਰਨਾ ਪਵੇਗਾ, ਫੇਰ ਸਾਨੂੰ ਸਭ ਕੁਝ ਇਕੱਠਾ ਕੀਤਾ ਹੋਇਆ ਇਕੱਠਾ ਹੀ ਦੇਖਣਾ ਪਵੇਗਾ, ਉਸ ਇਕੱਠੇ ਦਾ ਮੁਕਾਬਲਾ ਕਰਨਾ ਪਵੇਗਾ।

ਹੱਠ ਯੋਗ ਦਾ ਅਭਿਆਸ ਕਰਮ ਪੂਰਤੀ ਹੈ, ਥੋੜ੍ਹਾ ਜਿਹਾ ਸਰੀਰ ਦਾ ਬੇਆਰਾਮ। ਜੋ ਅਸੀਂ ਚਾਹੀਏ, ਜਿਹੜੇ ਬੀਜ ਅਸੀਂ ਮਨ ਵਿਚ ਦਿਮਾਗ ਵਿਚ ਪਾਏ ਹਨ, ਉਨ੍ਹਾਂ ਦੇ ਫਲ ਦਾ ਭੁਗਤਾਨ ਅਸੀਂ ਛੇਤੀਂ ਹੀ ਕਰ ਸਕਦੇ ਹਾਂ। ਸਰੀਰ ਦਾ ਮੋਟਾਪਾ, ਦਿਮਾਗ ਅਤੇ ਮਨ ਦੇ ਮੋਟਾਪੇ ਦਾ ਪ੍ਰਤੀਕ ਹੈ, ਇਹ ਧੁੰਧਲੇ ਮਨ ਦਾ ਪ੍ਰਤੀਕ ਹੈ, ਇਹ ਗਲਤ ਲਏ ਗਏ ਫੈਸਲਿਆਂ ਦਾ ਨਤੀਜਾ ਹੈ; ਉਹ ਫੈਸਲੇ ਜਿਹੜੇ ਅਸੀਂ ਹਰ ਕਦਮ ਤੇ ਲਏ ਹਨ, ਹਰ ਸਮੇਂ ਲਏ ਹਨ।

ਯੋਗ ਸੂਤਰ ਵਿਚ ਸ਼ੁਧ ਕਰਨੇ ਵਾਲੇ ਅਭਿਆਸ ਨੂੰ ਸ਼ੌਚ ਕਹਿੰਦੇ ਹਨ। ਪੰਜ ਨਿਯਮਾਂ ਵਿਚੋਂ ਇਕ ਨਿਯਮ ਸ਼ੌਚ ਹੈ, ਇਹ ਸ਼ਬਦ ਸਰੀਰਕ ਅਤੇ ਮਾਨਸਿਕ ਸ਼ੁਧਤਾ ਲਈ ਵਰਤਿਆ ਜਾਂਦਾ ਹੈ। ਜਦੋਂ ਮਨ ਸ਼ੁਧਤਾ ਦੀ ਮੰਗ ਕਰਦਾ ਹੈ, ਇਸ ਨੂੰ ਸਰੀਰ ਦੀ ਸ਼ੁਧਤਾ ਦਾ ਖਿਆਲ ਆ ਜਾਂਦਾ ਹੈ। ਸਾਫ ਸੁਥਰਾ ਮਨ, ਸ਼ੁਧ ਮਨ ਦੀ ਨਿਸ਼ਾਨੀ ਹੈ। ਸ਼ੁਧ ਮਨ ਤੋਂ ਮੇਰਾ ਭਾਵ ਇਹ ਨਹੀਂ ਕਿ ਕਿਸੇ ਇਕ ਗੱਲ ਬਾਰੇ ਮਨ ਸਾਫ ਸ਼ੁਧ ਹੋਣਾ; ਸਮੁੱਚੇ ਮਨ ਦੀ ਸ਼ੁਧਤਾ ਹੀ ਮਨ ਦੀ ਸਫਾਈ ਤੇ ਸ਼ੁਧਤਾ ਹੈ।

ਜਿਹੜਾ ਜਾਗਿਆ ਮਨ ਹੈ ਉਹ ਆਪਣੇ ਆਲੇ ਦੁਆਲੇ ਲਈ ਬਹੁਤ ਸੁਚੇਤ ਹੁੰਦਾ ਹੈ, ਉਹ ਬਹੁਤ ਹੀ ਨਾਜ਼ੁਕ ਮਿਜਾਜ਼ ਹੁੰਦਾ ਹੈ। ਯੋਗੀ ਸਿਮਰਨ ਭਜਨ ਸਮੇਂ Lymph node ਵਿਚ ਸਾਰੀ ਜ਼ਹਿਰ ਪ੍ਰਤੀ ਜਾਣੂੰ ਹੋ ਜਾਂਦਾ ਹੈ; ਇਹ ਹੀ ਨਹੀਂ, ਉਹ ਤਾਂ ਮਲਮੂਤਰ ਦੇ ਰਸਤੇ ਵਿਚ ਜੇ ਕੋਈ ਤੀਲਾ ਵੀ ਰਹਿ ਜਾਏ ਜਾਂ ਫਸਿਆ ਹੋਏ, ਉਸ ਦਾ ਵੀ ਉਸ ਨੂੰ ਗਿਆਨ ਹੋ ਜਾਂਦਾ ਹੈ। ਯੋਗੀ ਨੂੰ ਉਨ੍ਹਾਂ ਸਭ ਗੱਲਾਂ ਦਾ ਗਿਆਨ ਹੁੰਦਾ ਹੈ ਜਿਹੜੀਆਂ ਆਮ ਆਦਮੀ ਦੇ ਧਿਆਨ ਵਿਚ ਵੀ ਨਹੀਂ ਹੁੰਦੀਆਂ। ਮੈਂ ਬਹੁਤ ਧਿਆਨ ਨਾਲ ਖਾਣ ਪੀਣ ਦਾ ਪ੍ਰਭਾਵ ਸਰੀਰ ਉਤੇ ਦੇਖਿਆ ਹੈ ਤੇ ਮੈਡੀਟੇਸ਼ਨ ਤੇ ਦੇਖਿਆ ਹੈ। ਮੈਂ ਕਦੀ ਕਿਸੇ ਸਮੇਂ ਖਾਂਦਾ ਹਾਂ, ਕਦੀ ਕਿਸੇ ਸਮੇਂ, ਮੈਂ ਖਾਣ ਦਾ ਸਮਾਂ ਆਪਣੇ ਧਿਆਨ ਸਿਮਰਨ ਦੇ ਅਨੁਸਾਰ ਹੀ ਰਖਦਾ ਹਾਂ - ਕਿੰਨਾ ਖਾਣਾ ਹੈ, ਕਿੰਨੀ ਦੇਰ ਤੋਂ ਬਾਅਦ ਖਾਣਾ ਹੈ। ਜਦੋਂ ਹੀ ਖਾਣਾ ਮੇਰੇ ਪੇਟ ਵਿਚ ਜਾਂਦਾ ਹੈ, ਮੈਨੂੰ ਪ੍ਰਾਣ ਸ਼ਕਤੀ ਮੱਧਮ ਪੈਂਦੀ ਲੱਗਣ ਲਗ ਪੈਂਦੀ ਹੈ, ਕਈ ਤਰ੍ਹਾਂ ਦੀਆਂ ਮਾਨਸਿਕ ਕਸਰਤਾਂ ਕਰਨੀਆਂ ਪੈਂਦੀਆਂ ਹਨ ਤਾਂ ਜੋ ਮਨ ਨੂੰ ਸਾਫ ਕੀਤਾ ਜਾ ਸਕੇ ਕਿਉਂਕਿ ਖਾਣ ਨਾਲ ਮਨ ਤੇ ਵੀ ਪੜਦਾ ਪੈ ਜਾਂਦਾ ਹੈ।

ਸੋ ਅਸੀਂ ਮਨ ਦੀ ਸ਼ੁਧੀ ਤੋਂ ਸਰੀਰ ਦੀ ਸ਼ੁਧੀ ਵਲ ਜਾਂਦੇ

ਹਾਂ। ਸ਼ੁਧ ਮਨ, ਅਸ਼ੁਧ ਸਰੀਰ ਵਿਚ ਨਹੀਂ ਰਹਿ ਸਕਦਾ, ਬਿਲਕੁਲ ਉਸ ਤਰ੍ਹਾਂ ਹੀ ਜਿਵੇਂ ਕਿ ਸ਼ੁਧ ਮਨ ਅਸ਼ੁਧ ਚੁਫੇਰੇ ਵਿਚ ਨਹੀਂ ਰਹਿ ਸਕਦਾ। ਸ਼ੁਧ ਤੇ ਸਾਫ ਮਨ ਦੀਆਂ ਕੁਝ ਆਦਤਾਂ ਹੁੰਦੀਆਂ ਹਨ ਜਿਹੜੀਆਂ ਉਹ ਰੋਜ਼ ਕਰਦਾ ਹੈ। ਮਿਸਾਲ ਵਜੋਂ ਇਕ ਆਦਤ ਹੈ - ਸਵੇਰੇ ਉਠ ਕੇ ਬਿਨਾਂ ਜੰਗਲ ਪਾਣੀ ਕੀਤੇ ਕੁਝ ਖਾਣਾ। ਕੋਈ ਵੀ ਮਨੁੱਖ ਜਿਹੜਾ ਚੰਗੀ ਸਿਹਤ ਮੰਗਦਾ ਹੈ, ਉਹ ਇਸ ਤਰ੍ਹਾਂ ਕਰਨਾ ਸੋਚ ਵੀ ਨਹੀਂ ਸਕਦਾ; ਕੋਈ ਕਿਸ ਤਰ੍ਹਾਂ ਹੋਰ ਖਾ ਸਕਦਾ ਹੈ ਜਦੋਂ ਤਕ ਰਾਤ ਦਾ ਖਾਧਾ ਪਹਿਲਾਂ ਕੱਢ ਨਾ ਲਵੇ। ਸੌਚ ਦਾ ਮਾਨਸਿਕ ਅਭਿਆਸ ਕਰਨ ਨਾਲ ਮਨੁੱਖ ਆਪਣੇ ਆਪ ਹੀ ਸਰੀਰਕ ਸੌਚ ਲਈ ਚੇਤਨ ਹੋ ਜਾਂਦਾ ਹੈ।

ਬਾਹਰੀ ਸਰੀਰ ਤੇ ਸੂਖਮ ਸਰੀਰ ਦਾ ਕੀ ਸਬੰਧ ਹੈ? ਅਸੀਂ ਇਹ ਦੱਸ ਆਏ ਹਾਂ ਕਿ ਸਰੀਰ ਵਿਚ ਕੁਝ ਨਹੀਂ ਹੁੰਦਾ ਜਦੋਂ ਤਕ ਸੂਖਮ ਸਰੀਰ ਵਿਚ ਕੁਝ ਨਾ ਹੋਵੇ। ਮੇਰੇ ਲਈ ਇਹ ਬਿਲਕੁਲ ਅਸੰਭਵ ਹੈ ਕਿ ਮੈਂ ਫੁੱਲ ਦੀ ਸੁਗੰਧ ਲੈ ਸਕਾਂ ਜਦੋਂ ਤਕ ਕਿ ਮੇਰਾ ਸੁਚੇਤ ਮਨ ਸੁਗੰਧ ਦੇ ਸਿਧਾਂਤ ਤੋਂ ਜਾਣੂੰ ਨਾ ਹੋਵੇ। ਕਿਸੇ ਵੀ ਸਖਤ ਚੀਜ਼ ਨੂੰ ਹੱਥ ਲਾ ਕੇ ਕੋਈ ਅਨੁਭਵ ਦੱਸਿਆ ਹੀ ਨਹੀਂ ਜਾ ਸਕਦਾ ਜਦ ਤਕ ਕਿ ਅਪ੍ਰੱਖ ਦੇ ਸਿਧਾਂਤ ਤੋਂ ਅਸੀਂ ਚੇਤਨਤਾ ਦੇ ਪੱਧਰ ਤੇ ਜਾਣੂੰ ਨਹੀਂ। ਇਸ ਤੋਂ ਬਿਨਾਂ ਵਿਸ਼ੇ ਤੇ ਵਸਤੂ ਦਾ ਸਬੰਧ ਹੀ ਨਹੀਂ ਜੁੜ ਸਕਦਾ। ਵਸਤੂ ਤਾਂ ਹੋਏਗੀ ਪਰ ਵਿਸ਼ੇ ਦਾ ਪਤਾ ਹੀ ਨਹੀਂ ਹੋਵੇਗਾ; ਇਸ ਤਰ੍ਹਾਂ ਹੀ ਇਹ ਬਾਹਰੀ ਵਿਅਕਤਿਤ੍ਵ ਬਾਰੇ ਕਿਹਾ ਜਾ ਸਕਦਾ ਹੈ, ਉਸ ਦੀਆਂ ਬਾਹਰੀ ਵਸਤੂਆਂ ਬਾਰੇ ਕਿਹਾ ਜਾ ਸਕਦਾ ਹੈ, ਇਸ ਤਰ੍ਹਾਂ ਹੀ ਸੂਖਮ ਸਰੀਰ ਤੇ ਉਸ ਦੇ ਆਸ ਪਾਸ ਦੀਆਂ ਵਸਤੂਆਂ ਬਾਰੇ ਕਿਹਾ ਜਾ ਸਕਦਾ ਹੈ। ਸੂਖਮ ਸਰੀਰ ਦੇ ਆਸ ਪਾਸ ਕਿਹੜੀਆਂ ਵਸਤੂਆਂ ਹਨ? ਬਾਹਰੀ ਸਰੀਰ ਅਤੇ ਆਤਮਾ ਦੇ ਚੁਫੇਰੇ ਕਿਹੜੀ ਵਸਤੂ ਹੈ? ਮਨ, ਸੂਖਮ ਸਰੀਰ ਦੇ ਆਸ ਪਾਸ ਕਿਹੜੀਆਂ ਵਸਤੂਆਂ ਹਨ - ਹੱਥ, ਪੈਰ, ਲੱਤਾਂ ਸਰੀਰ ਦੇ ਹੋਰ ਅੰਗ। ਸਰੀਰ ਦੇ ਆਲੇ ਦੁਆਲੇ ਕਿਹੜੀਆਂ ਵਸਤੂਆਂ ਹਨ - ਕੰਧਾਂ, ਟੇਪ ਰਿਕਾਰਡਰ ਤੇ ਹੋਰ ਬਹੁਤ ਕੁਝ। ਜੋ ਵੀ ਸਬੰਧ ਵਸਤੂ ਤੇ ਵਸਤੂ ਦੇ ਅਨੁਭਵ ਵਿਚ ਹੈ, ਉਹ ਹੀ ਸਬੰਧ ਇੰਦ੍ਰੀਆਂ ਤੇ ਪੱਠਿਆਂ ਵਿਚ ਹੈ, ਉਹ ਹੀ ਸਬੰਧ ਸਰੀਰ ਤੇ ਸੂਖਮ ਸਰੀਰ ਵਿਚ ਹੈ ਤੇ ਸੂਖਮ ਸਰੀਰ ਦੇ ਪ੍ਰਤੀਕਰਮ ਦਾ ਬਾਹਰੀ ਸਰੀਰ ਤੇ ਹੈ।

ਅੱਜ ਦੇ ਡਾਕਟਰ ਕੀ ਕਰ ਰਹੇ ਹਨ? ਉਹ ਆਪਣੇ ਮਰੀਜ਼ਾਂ ਨੂੰ ਗੋਲੀਆਂ ਦਿੰਦੇ ਹਨ। ਜੇ ਕਿਸੇ ਨੂੰ ਥਾਇਰਡ ਦੀ ਬਿਮਾਰੀ ਹੈ, ਵੱਧ ਹੈ ਜਾਂ ਘੱਟ ਹੈ, ਉਹ ਗੋਲੀ ਦੇ ਦੇਣਗੇ। ਪਰ ਕਿਹੜੇ ਕਰਮ ਕਰਕੇ ਉਸ ਨੂੰ ਇਹ ਬਿਮਾਰੀ ਹੋਈ ਹੈ, ਕਿਹੜੀ ਚੇਤਨਤਾ ਨੇ ਇਸ ਦਾ ਬੀਜ ਸੁੱਟਿਆ ਹੈ, ਇਸ ਦੇ ਲਈ ਤਾਂ ਉਹ ਜਾਣੂੰ ਹੀ ਨਹੀਂ ਹਨ। ਜੋ ਵੀ ਉਸ ਬਿਮਾਰੀ ਦੇ ਚਿੰਨ੍ਹ ਹਨ ਉਹ ਦਬੇ ਜਾ ਰਹੇ ਹਨ। ਮਨ ਦੇ ਪ੍ਰਤੀਕਰਮਾਂ ਪ੍ਰਤੀ ਕੁਝ ਵੀ ਨਹੀਂ ਕੀਤਾ ਜਾ ਰਿਹਾ। ਬਿਮਾਰੀ ਦੀ ਜੜ੍ਹ ਲਈ ਕੁਝ ਵੀ ਨਹੀਂ ਕੀਤਾ ਜਾ ਰਿਹਾ।

ਪੱਛਮ ਬਾਰੇ ਤਾਂ ਇਹ ਬਿਲਕੁਲ ਸੱਚ ਹੈ - ਕੇਵਲ ਦਵਾਈਆਂ ਪ੍ਰਤੀ ਹੀ ਨਹੀਂ, ਮਨੋਵਿਗਿਆਨ ਪ੍ਰਤੀ ਵੀ ਇਹ ਬਿਲਕੁਲ ਸੱਚ ਹੈ। ਜ਼ਰਾ ਸੋਚਣ ਦੀ ਗੱਲ ਹੈ, ਵਿਚੋਂ-ਵਿਚੋਂ ਜੋਤਿਸ਼ ਤੇ ਐਨਾ ਜ਼ੋਰ ਕਿਉਂ ਆ ਜਾਂਦਾ ਹੈ? ਬਹੁਤ ਸਾਰੇ ਲੋਕ ਮਨੋਵਿਗਿਆਨਕਾਂ ਕੋਲ ਕਿਉਂ ਜਾਣ ਲਗ ਪਏ ਹਨ? ਇਹ ਅੱਜ ਦੇ ਸਮੇਂ ਵਿਚ ਹੋ ਰਹੇ ਇਕ ਭਾਵੁਕ ਅਸੁਰਖਿਅਤਾ ਦਾ ਚਿੰਨ੍ਹ ਹੈ, ਅੱਗੇ ਭਵਿੱਖ ਵਿਚ ਕੀ ਹੋਏਗਾ। ਜੇ ਕਿਸੇ ਦਾ ਮਾਂ ਪਿਓ ਨਹੀਂ ਹੈ ਤਾਂ ਉਸ ਦਾ ਸਹਾਰਾ ਮਨੋਵਿਗਿਆਨਕ ਤਾਂ ਹੈ, ਜੇ ਉਹ ਵੀ ਨਹੀਂ ਤਾਂ ਜੋਤਸ਼ੀ ਹੈ। ਬਹੁਤ ਸਾਰੇ ਲੋਕੀ ਇਸ ਗੱਲ ਨੂੰ ਨਹੀਂ ਜਾਣਦੇ, ਜੇ ਲੋਕਾਂ ਨੂੰ ਇਹ ਪਤਾ ਲੱਗ ਵੀ ਜਾਵੇ ਤਾਂ ਉਹ ਬੁਰਾ ਵੀ ਮਨਾਉਣਗੇ। ਨੜਿਨਵੇਂ ਪ੍ਰਤੀਸ਼ਤ ਲੋਕ ਜਿਹੜੇ ਮੇਰੇ ਕੋਲ ਆਉਂਦੇ ਹਨ ਤੇ ਜੋਤਿਸ਼ ਵਿਚ ਸ਼ੌਕ ਰਖਦੇ ਹਨ, ਉਹ ਕੇਵਲ ਸੰਵੇਗਕ ਅਸੁਰਖਿਆ ਦੇ ਚਿੰਨ੍ਹ ਹੀ ਦਸ ਰਹੇ ਹਨ, ਉਨ੍ਹਾਂ ਨੂੰ ਭਵਿੱਖ ਦੀ ਚਿੰਤਾ ਹੈ ਤੇ ਵਿਸ਼ਵਾਸ਼ ਕੋਈ ਹੈ ਨਹੀਂ, ਆਤਮ ਵਿਸ਼ਵਾਸ਼ ਨਹੀਂ, ਉਹ ਤਾਂ ਸਿਤਾਰਿਆਂ ਨੂੰ ਆਪਣੇ ਮਾਰਗ ਦਰਸ਼ਕ ਬਣਾ ਰਹੇ ਹਨ।

ਭਾਰਤ ਵਿਚ ਜੋਤਸ਼ ਸੰਪੂਰਨਤਾ ਤੇ ਪਹੁੰਚ ਸਕਦੀ ਹੈ ਤੇ ਇਹ ਵਰਤੀ ਵੀ ਜਾਂਦੀ ਹੈ ਪਰ ਇਸ ਦੇ ਨਾਲ ਨਾਲ ਇਹ ਅਸਰੁੱਖਿਆ ਦੀ ਭਾਵਨਾ ਵੀ ਹੈ, ਭਾਰਤ ਦੇ ਜੋਤਸ਼ੀ ਨਾਲ-ਨਾਲ ਇਸ ਨੂੰ ਕਰਮਾਂ ਦਾ ਫਲ ਵੀ ਲੈਂਦੇ ਹਨ, ਉਹ ਦੱਸ ਦਿੰਦੇ ਹਨ ਕਿ ਇਹ ਤੁਹਾਡੇ ਪਿਛਲੇ ਕੀਤੇ ਕਰਮ ਹਨ, ਉਹ ਇਹ ਵੀ ਦਸ ਦਿੰਦੇ ਹਨ ਕਿ ਇਸ ਤਰ੍ਹਾਂ ਕਰਨ ਨਾਲ ਇਹ ਠੀਕ ਵੀ ਹੋ ਜਾਂਦਾ ਹੈ, ਇਹ ਅਭਿਆਸ ਕਰੋ, ਇਹ ਦਾਨ ਪੁੰਨ ਕਰੋ। ਮਿਸਾਲ ਵਜੋਂ ਉਹ ਕਹਿਣਗੇ, ਤਿੰਨ ਮੀਟਰ ਲਾਲ ਕਪੜਾ ਖਰੀਦ ਕੇ ਦੇ ਦਿਓ, ਸਰਸੋਂ ਦੇ ਬੀਜ ਖਰੀਦ ਕੇ ਦੇ ਦਿਓ। ਇਹ ਦਾਨ ਦਿਓ, ਇਹ ਖਤਮ ਹੋ ਜਾਵੇਗਾ, ਇਹ ਕਰਨ ਨਾਲ ਇਹ ਖਤਮ ਹੋ ਜਾਵੇਗਾ। ਭਾਵੇਂ ਇਹ ਦਾਨ ਹੋਵੇ, ਭਾਵੇਂ ਉਸ ਦੀ ਸੋਚ, ਜੋ ਵੀ ਹੋਵੇ, ਕਰਮ ਦਾ ਫਲ ਅਵੱਸ਼ ਹੈ ਤੇ ਇਹ ਕਿਹਾ ਹੀ ਜਾਂਦਾ ਹੈ ਕਿ ਇਹ ਕੁਝ ਕਰਨ ਨਾਲ ਬਦਸ਼ਗਨੀ ਬੁਰੀਆਂ ਗੱਲਾਂ ਦੂਰ ਕੀਤੀਆਂ ਜਾ ਸਕਦੀਆਂ ਹਨ।

ਮਨ ਦੇ ਬਦਲਣ ਨਾਲ, ਸੂਖਮ ਸਰੀਰ ਦੇ ਬਦਲਣ ਨਾਲ, ਤੁਸੀਂ ਕਾਰਣ ਦੂਰ ਕਰਦੇ ਹੋ, ਤੁਸੀਂ ਥਾਇਰਾਇਡ ਦਾ ਕਾਰਣ ਦੂਰ ਕਰਦੇ ਹੋ। ਤੁਸੀਂ ਮਾਨਸਿਕ ਪੱਧਰ ਤੇ ਕੰਮ ਕਰਦੇ ਹੋ। ਤੁਸੀਂ ਜਿਸਨੂੰ ਮੰਤਰ ਦਿੰਦੇ ਹੋ ਉਹ ਪੂਰੀ ਸੁਰਤੀ ਨਾਲ ਮੰਤਰ ਦਾ ਜਾਪ ਕਰਦਾ ਹੈ ਤੇ ਸੁਰਤੀ ਨਾਲ ਉਹ ਗਲੇ ਵਿਚ ਥਾਇਰਾਇਡ ਤੇ ਪ੍ਰਭਾਵ ਪਾਉਂਦਾ ਹੈ, ਤੁਸੀਂ ਉਸ ਨੂੰ ਮੋਢੇ ਦਾ ਆਸਨ ਵੀ ਸਿਖਾਉਂਦੇ ਹੋ। ਤੁਸੀਂ ਉਸ ਨੂੰ ਮੰਤਰ ਦਿੰਦੇ ਹੋ, ਧਿਆਨ ਲਗਾਉਣ ਨੂੰ ਕਹਿੰਦੇ ਹੋ, ਮੋਢੇ ਦਾ ਆਸਨ ਦਸਦੇ ਹੋ ਤੇ ਤੁਸੀਂ ਉਸ ਨੂੰ ਕਹਿੰਦੇ ਹੋ, ਤੂੰ ਦਵਾਈ ਖਾਈ ਜਾਹ, ਜਦੋਂ ਤਕ ਤੂੰ ਜ਼ਰੂਰਤ ਮਹਿਸੂਸ ਕਰੇਂ, ਗਲੇ ਨੂੰ ਕੁਛ ਨਹੀਂ ਹੁੰਦਾ ਜਦੋਂ ਤਕ ਸੂਖਮ ਸਰੀਰ ਵਿਚ ਸ਼ਕਤੀ ਹੈ। ਤੁਸੀਂ ਦੋਨੋਂ ਪੱਖਾਂ ਤੋਂ ਠੀਕ ਕਰ ਰਹੇ ਹੋ - ਸਰੀਰ ਦੇ ਪੱਖੋਂ ਤੇ ਸ਼ਕਤੀ ਦੇ ਪੱਖੋਂ। ਇਸ ਤਰ੍ਹਾਂ ਕਰਨ ਨਾਲ ਤੁਸੀਂ ਸਾਰਾ ਸਰੀਰ ਠੀਕ ਕਰ ਸਕਦੇ ਹੋ, ਪੂਰੇ ਮਨੁੱਖ ਨੂੰ ਠੀਕ ਕਰ ਸਕਦੇ ਹੋ, ਸੂਖਮ ਸਰੀਰ ਨੂੰ ਵੀ ਠੀਕ ਕਰ ਸਕਦੇ ਹੋ, ਮਨ ਵਿਚ ਵਸਦੇ ਸਰੀਰ ਨੂੰ ਠੀਕ

ਕਰ ਸਕਦੇ ਹੋ। ਸਿਮਰਨ ਕਰਕੇ, ਮੈਡੀਟੇਸ਼ਨ ਕਰਕੇ, ਕਰਮਾਂ ਦੇ ਪੱਧਰ ਤੇ ਸਮੁੱਚੇ ਸਰੀਰ ਸਮੁੱਚੇ ਮਨੁੱਖ ਨੂੰ ਠੀਕ ਕਰ ਸਕਦੇ ਹੋ। ਇਹ ਇਕ ਲੰਮਾ ਰਸਤਾ ਹੈ, ਪੱਛਮੀ ਦਵਾਈਆਂ ਦਾ ਇਲਾਜ ਝੱਟਪਟ ਆਰਾਮ ਦੇਣ ਦਾ ਤਰੀਕਾ ਹੈ ਤੇ ਉਹ ਦਰਦ ਨੂੰ ਛੇਤੀ ਹੀ ਆਰਾਮ ਪਹੁੰਚਾ ਦਿੰਦਾ ਹੈ, ਪਰ ਇਹ ਆਰਾਮ ਇਕ ਨਿਸ਼ਚਿਤ ਸਮੇਂ ਲਈ ਹੀ ਹੁੰਦਾ ਹੈ। ਇਹ ਸਭ ਕੁਝ ਨੂੰ ਦੇਖਦੇ ਹੋਏ, ਇਹ ਨਹੀਂ ਕਿਹਾ ਜਾ ਸਕਦਾ ਕਿ ਇਸ ਧਰਤੀ ਦਾ ਦੁੱਖ ਘਟਿਆ ਹੈ। ਸੰਵੇਗਕ ਪੀੜਾ, ਸਰੀਰਕ ਪੀੜਾ, ਪਰਵਾਰਿਕ ਪੀੜਾ ਵਧੀ ਹੈ, ਹੋਰ ਕਈ ਦੁਖਾਂ ਦੀ ਪੀੜਾ ਵੀ ਘਟੀ ਨਹੀਂ।

ਲੋਕੀ ਬਹੁਤ ਵਾਰੀ ਮੈਨੂੰ ਮਹਾਂਪੁਰਸ਼ਾਂ ਦੇ ਚੁਫੇਰੇ ਫੈਲੇ ਨੂਰ, (aura) ਚਾਨਣ ਬਾਰੇ ਪੁਛਦੇ ਹਨ, ਮੈਨੂੰ ਪੁਛਦੇ ਹਨ ਮੇਰੇ ਚੁਫੇਰੇ ਕਿਸ ਰੰਗ ਦਾ ਨੂਰ ਹੈ। ਪੂਰਬ ਤੇ ਪੱਛਮ ਦੋਨਾਂ ਵਿਚ ਬਹੁਤ ਘੱਟ ਲੋਕੀ ਨੂਰ ਬਾਰੇ ਜਾਣਦੇ ਹਨ।, ਹਰੇਕ ਮਨੁੱਖ ਦਾ ਓਰਾ ਚਾਰੋਂ ਪਾਸੇ ਦਾ ਨੂਰ ਵੱਖ-ਵੱਖ ਕਿਸਮ ਦਾ ਹੁੰਦਾ ਹੈ, ਇਹ ਸੰਵੇਗ ਨਾਲ, ਹਰ ਭਾਵਨਾ ਨਾਲ, ਓਰੇ ਦਾ ਰੰਗ ਵੱਖ ਹੋ ਜਾਂਦਾ ਹੈ, ਹਰੇਕ ਘੜੀ ਬਦਲ ਜਾਂਦਾ ਹੈ। ਬਿਲਕੁਲ ਉਸ ਤਰ੍ਹਾਂ ਹੀ ਜਿਵੇਂ ਹੱਥ ਦੇਖਣਾ ਕੋਈ ਭਰੋਸੇਮੰਦ ਗੱਲ ਨਹੀਂ ਹੈ ਕਿਉਂਕਿ ਤੁਹਾਡੀ ਹਥੇਲੀ ਤਾਂ ਹਰ ਛੇ ਮਹੀਨੇ ਬਾਅਦ ਬਦਲ ਜਾਂਦੀ ਹੈ, ਜਿਸ ਤਰ੍ਹਾਂ ਮਨ ਬਦਲ ਜਾਂਦਾ ਹੈ। ਮੈਂ ਆਪਣੀ ਹਥੇਲੀ ਦੇਖੀ ਹੈ, ਜਦੋਂ ਹੀ ਮੈਂ ਕੋਈ ਨਵਾਂ ਨਿਰਣਾ ਲੈਂਦਾ ਹਾਂ ਮੇਰੀ ਹਥੇਲੀ ਬਦਲ ਜਾਂਦੀ ਹੈ। ਕਮਜ਼ੋਰ ਮਨ ਦੇ ਮਨੁੱਖ ਧੋਖੇ ਵਿਚ ਆ ਜਾਂਦੇ ਹਨ। ਜੋਤਸ਼ੀ ਦਸਦਾ ਹੈ ਕਿ ਤੂੰ ਅਠਾਰ੍ਹਾਂ ਸਾਲ ਦੀ ਉਮਰ ਵਿਚ ਆਤਮਘਾਤ ਕਰ ਲਵੇਂਗਾ। ਮਨੁੱਖ ਜਾਂਦਾ ਹੈ, ਜਾ ਕੇ ਆਤਮ ਘਾਤ ਕਰ ਲੈਂਦਾ ਹੈ, ਕਿਸ ਕਾਰਨ ਕਰਕੇ ਇਸ ਤਰ੍ਹਾਂ ਹੋ ਸਕਦਾ ਹੈ? ਉਸ ਜੋਤਸ਼ੀ ਦਾ ਕਹਿਣਾ ਹੀ ਕਾਰਣ ਹੋਵੇਗਾ, ਗੱਲਾਂ ਨੂੰ ਚੰਗੇ ਦ੍ਰਿਸ਼ਟੀਕੋਣ ਤੋਂ ਦੇਖਣਾ ਚਾਹੀਦਾ ਹੈ, ਚੰਗੇ ਪਾਸਿਓਂ ਦੇਖਣਾ ਚਾਹੀਦਾ ਹੈ, ਮਾੜੇ ਦ੍ਰਿਸ਼ਟੀਕੋਣ ਤੋਂ ਨਹੀਂ ਦੇਖਣਾ ਚਾਹੀਦਾ। ਚੰਗੇ ਸ਼ਕਤੀਸ਼ਾਲੀ ਮਨ ਦਾ ਬੰਦਾ ਇਨ੍ਹਾਂ ਗੱਲਾਂ ਤੋਂ ਪ੍ਰਭਾਵਿਤ ਨਹੀਂ ਹੁੰਦਾ, ਨਾ ਹੀ ਉਹ ਕਿਸੇ ਜੋਤਸ਼ੀ ਦੀਆਂ ਗੱਲਾਂ ਵਿਚ ਆਉਂਦਾ ਹੈ। ਉਹ ਜੋਤਸ਼ ਪਾਸ ਚਲਾ ਭਾਵੇਂ ਜਾਵੇ ਪਰ ਉਹ ਦਿਸ਼ਾ ਆਪਣੀ ਇੱਛਾ ਅਨੁਸਾਰ ਹੀ ਦਿੰਦਾ ਹੈ। ਗੁਰੂ ਦਾ ਸਿੱਖ ਤਾਂ ਕਹੇਗਾ ਮੈਨੂੰ ਕਿਸ ਨੇ ਰਾਹ ਦੱਸਿਆ, ਕਿਸ ਨੇ ਮੇਰਾ ਮਾਰਗ ਦਰਸ਼ਨ ਕੀਤਾ - ਸਿਤਾਰਿਆਂ ਨੇ, ਮੇਰੇ ਸਿਤਾਰਿਆਂ ਨੂੰ ਦਿਸ਼ਾ ਕਿਸ ਨੇ ਦਿਤੀ - ਪ੍ਰਭੂ ਨੇ। ਮੈਂ ਆਪਣਾ ਸਭ ਕੁਝ ਉਸ ਪ੍ਰਭੂ ਨੂੰ ਹੀ ਸਮਰਪਿਤ ਕਰਦਾ ਹਾਂ ਜਿਹੜਾ ਸਿਤਾਰਿਆਂ ਨੂੰ ਦਿਸ਼ਾ ਦਿੰਦਾ ਹੈ ਇਸ ਨੂੰ ਹੀ 'ਈਸ਼ਵਰ ਪ੍ਰਾਨੀਧਨ' ਕਹਿੰਦੇ ਹਨ, ਆਪਣਾ ਆਪ ਸਮਰਪਿਤ ਕਰ ਦੇਣਾ, ਵਿਸ਼ਵਾਸ਼, ਭਰੋਸਾ ਇਹ ਯੋਗ ਦੇ ਅੱਠਾਂ ਨਿਯਮਾਂ ਵਿਚੋਂ ਪੰਜਵਾਂ ਨਿਯਮ ਹੈ।

ਹੁਣ ਗੱਲ ਆਉਂਦੀ ਹੈ ਨਿਯਮ ਨਾਲ ਅਭਿਆਸ ਦੀ। ਬਹੁਤ ਵਾਰੀ ਲੋਕੀ ਆਪਣਾ ਅਭਿਆਸ ਨਿਯਮ ਨਾਲ ਪਰ ਉਪਰੋਂ ਉਪਰੋਂ ਕਰਦੇ ਰਹਿੰਦੇ ਹਨ ਭਾਵ ਉਸ ਬਾਰੇ ਸੋਚਦੇ ਨਹੀਂ, ਉਸ ਨੂੰ ਮਨ ਵਿਚ ਨਹੀਂ ਲੈ ਕੇ ਜਾਂਦੇ। ਕਿਹਾ ਜਾਂਦਾ ਹੈ, ਤੂੰ ਆਪਣੀ ਬਾਂਹ ਏਸ ਐਂਗਲ ਤਕ ਏਸ ਕੋਣ ਤਕ ਲੈ ਕੇ ਜਾਏਂਗਾ, ਮੈਂ ਆਪਣੀ ਬਾਂਹ ਇਸ ਡਿਗਰੀ ਤਕ ਲੈ ਕੇ ਜਾਵਾਂਗਾ। ਪਰ ਉਨ੍ਹਾਂ ਦਾ ਵਤੀਰਾ ਜੀਵਨ ਵਿਚ ਨਹੀਂ ਬਦਲਦਾ। ਇਹ ਗੱਲ ਖਾਣ ਪੀਣ ਵਿਚ ਦੇਖੀ ਗਈ ਹੈ। ਖਾਣ ਪੀਣ ਬਦਲਣ ਵਿਚ ਦੇਖੀ ਗਈ ਹੈ, ਦਵਾਈਆਂ ਦੀ ਵਰਤੋਂ ਵਿਚ ਦੇਖੀ ਗਈ ਹੈ, ਪਰ ਫੇਰ ਵੀ ਦਵਾਈਆਂ ਪ੍ਰਤੀ ਪ੍ਰਵਿਰਤੀ ਨਹੀਂ ਬਦਲਦੀ, ਖਾਣ ਦੀ ਚੀਜ਼ ਹਾਲੇ ਵੀ ਉਹ ਵਸਤੂ ਹੈ ਜਿਸ ਨੂੰ ਚੁੱਕ ਕੇ ਮੂੰਹ ਵਿਚ ਪਾ ਲਿਆ ਜਾਂਦਾ ਹੈ ਜਦੋਂ ਵੀ ਭੁੱਖ ਲੱਗੇ ਜਾਂ ਖਾਣ ਦੀ ਲਾਲਸਾ ਹੋ ਜਾਏ। ਮਨੁੱਖ ਖਾਣ ਨਾਲ ਤਜਰਬਾ ਕਰਦਾ ਹੈ ਤੇ ਕਹਿੰਦਾ ਹੈ ਕਿ ਮੈਂ ਸਿਰਫ ਫਲ ਹੀ ਖਾਵਾਂਗਾ ਪਰ ਕਦੋਂ ਖਾਵਾਂਗਾ, ਕੀ ਫਲ ਖਾਵਾਂਗਾ, ਕਿੰਨੇ ਖਾਵਾਂਗਾ, ਇਹ ਸਭ ਕੁਝ ਦੇਖਿਆ ਹੀ ਨਹੀਂ ਜਾਂਦਾ। ਇਹ ਹੀ ਨਹੀਂ, ਇਹ ਵੀ ਨਹੀਂ ਦੇਖਿਆ ਜਾਂਦਾ, ਮਹਿਸੂਸ ਕੀਤਾ ਜਾਂਦਾ ਕਿ ਖਾਣਾ ਇਕ ਰੱਬੀ ਤੋਹਫਾ ਹੈ, ਵਾਹਿਗੁਰੂ ਦੀ ਬਖਸ਼ਿਸ਼ ਹੈ ਤੇ ਖਾਣ ਤੋਂ ਪਹਿਲਾਂ ਵਾਹਿਗੁਰੂ ਨੂੰ ਕਿਸੇ ਹੋਰ ਨੂੰ, ਭੁੱਖੇ ਨੂੰ, ਦੇ ਕੇ ਹੀ ਖਾਣਾ ਚਾਹੀਦਾ ਹੈ। ਇਕ ਫਲੈਟ ਵਿਚ ਦੋ ਬੰਦੇ ਰਹਿੰਦੇ ਹਨ, ਇਕ ਸੇਬ ਪਿਆ ਹੈ। ਜਿਹੜਾ ਪਹਿਲਾਂ ਆਉਂਦਾ ਹੈ ਖਾ ਲੈਂਦਾ ਹੈ; ਇਹ ਤਾਂ ਕੋਈ ਖਾਣਾ ਨਾ ਹੋਇਆ; ਅੱਧਾ ਦੂਸਰੇ ਲਈ ਰੱਖੋ, ਆਪਣਾ ਅੱਧਾ ਪੇਟ ਖਾਲੀ ਰੱਖੋ, ਇਹ ਹੀ ਯੋਗ ਦੀ ਸਿਖਿਆ ਹੈ, ਇਹ ਹੀ ਖਾਣ ਦਾ ਤਰੀਕਾ ਹੈ, ਵੰਡ ਖਾਣਾ, ਪ੍ਰੇਮ ਨਾਲ ਖਾਣਾ ਹੀ ਮਾਨਵਤਾ ਦਾ ਸਿਧਾਂਤ ਹੈ।

ਫੇਰ ਵਿਅਕਤੀ ਦਾ ਮਨ ਉਸ ਦੇ ਸਰੀਰ ਵਿਚੋਂ ਹੋ ਕੇ ਬ੍ਰਹਿਮੰਡ ਪ੍ਰਾਣ ਵਿਚ ਜਾਂਦਾ ਹੈ। ਮੈਂ ਜਵਾਨ ਲੋਕਾਂ ਨੂੰ ਦੇਖਦਾ ਹਾਂ, 16, 17, 18 ਸਾਲ ਦੇ ਡਾਕਟਰਾਂ ਕੋਲ ਦੌੜੇ ਹੁੰਦੇ ਹਨ, ਹਰ ਕਿਸਮ ਦੀ ਖੁਰਾਕ ਉਹ ਖਾਣ ਦੀ ਕੋਸ਼ਿਸ਼ ਕਰਦੇ ਹਨ, ਜਿੰਨਾਂ ਵੱਧ ਉਹ ਡਾਕਟਰ ਕੋਲ ਜਾਂਦੇ ਹਨ ਓਨੇ ਹੀ ਵੱਧ ਬਿਮਾਰ ਹੁੰਦੇ ਹਨ, ਕਿਉਂਕਿ ਮਨ ਇਹ ਕਹਿੰਦਾ ਰਹਿੰਦਾ ਹੈ ਕਿ ਮੈਂ ਬਿਮਾਰ ਹਾਂ, ਮੈਂ ਬਿਮਾਰ ਹਾਂ, ਬਿਮਾਰੀ ਆਉਂਦੀ ਰਹਿੰਦੀ ਹੈ, ਅੰਦਰੋਂ ਨਿਕਲਦੀ ਰਹਿੰਦੀ ਹੈ। ਇਹ ਸਭ ਕੁਝ ਕਹਿਣ ਤੋਂ ਇਹ ਭਾਵ ਨਹੀਂ ਕਿ ਤੁਸੀਂ ਡਾਕਟਰ ਦੇ ਨਹੀਂ ਜਾਓ। ਜੇ ਤੁਸੀਂ ਬਿਮਾਰ ਹੋ, ਤਾਂ ਜ਼ਰੂਰ ਜਾਓ, ਮੇਰਾ ਇਹ ਭਾਵ ਨਹੀਂ, ਮੇਰਾ ਭਾਵ ਹੈ ਮਨ ਵਿਚ ਬਿਮਾਰੀ ਦੇ ਬੀਜ ਨਾ ਸੁੱਟੋ।

ਮੇਰਾ ਕਹਿਣ ਤੋਂ ਭਾਵ ਹੈ ਕਿ ਅਸੀਂ ਕਿਸੇ ਵੀ ਚੀਜ਼ ਨੂੰ ਵਖਰਾ ਕਰਕੇ ਨਹੀਂ ਦੇਖ ਸਕਦੇ, ਚਾਹੇ ਉਹ ਸਰੀਰ ਹੋਵੇ, ਚਾਹੇ ਉਹ ਜੀਵਨ ਹੋਵੇ, ਕੁਝ ਵੀ ਕਿਉਂ ਨਾ ਹੋਵੇ, ਸਾਨੂੰ ਤਾਂ ਸਾਰੇ ਕਰਮ ਬਦਲਣੇ ਪੈਣਗੇ। ਅਸੀਂ ਕਿਸੇ ਚੀਜ਼ ਨਾਲ ਵੀ ਤਜਰਬਾ ਨਹੀਂ ਕਰ ਸਕਦੇ, ਜਦੋਂ ਤਕ ਅਸੀਂ ਕੋਈ ਵੀ ਚੀਜ਼ ਨੂੰ ਆਪਣੇ ਸਮੁੱਚੇ ਜੀਵਨ ਦਾ ਹਿੱਸਾ ਨਹੀਂ ਬਣਾਉਂਦੇ। ਜੇ ਤੁਸੀਂ ਬਿਨ੍ਹਾਂ ਵੰਡਿਆਂ, ਬਿਨਾਂ ਦਿਤਿਆਂ ਖਾਂਦੇ ਹੋ ਤਾਂ ਤੁਸੀਂ ਪਾਪ ਹੀ ਕਮਾਉਂਦੇ ਹੋ।

ਲੋਕੀ ਪੁਛਦੇ ਹਨ ਕਿ ਮੈਂ ਹੱਠ ਯੋਗ ਤੋਂ ਪਹਿਲਾਂ ਇਸ਼ਨਾਨ ਕਰ ਲਵਾਂ ਕਿ ਬਾਅਦ ਵਿਚ ਕਰਾਂ? ਇਸ਼ਨਾਨ ਕੀ ਹੈ? ਅਸੀਂ ਇਹ ਵੀ ਨਹੀਂ ਸਮਝ ਸਕੇ ਕਿ ਸਾਰਾ ਪਾਣੀ ਉਸ

ਪ੍ਰਭੂ ਦੀ ਹੀ ਦੇਣ ਹੈ ਅਤੇ ਇਸ਼ਨਾਨ ਇਕ ਕਿਸਮ ਨਾਲ ਮਾਤਾ ਦੇ ਪੇਟ ਦੀ ਸਾਂਝ ਹੈ। ਰੋਜ਼ ਇਸ਼ਨਾਨ ਉਸ ਬ੍ਰਹਿਮੰਡ ਵਿਚ ਜਾਣਾ ਹੈ ਜਿਸ ਵਿਚੋਂ ਈਸਾ ਜੀ ਨੇ ਅੰਮ੍ਰਿਤ ਲਿਆ ਸੀ ਜਦੋਂ ਉਹ ਜੌਰਡਨ ਦੀ ਨਦੀ ਵਿਚ ਗਏ। ਅਸੀਂ ਕਹਿ ਸਕਦੇ ਹਾਂ ਕਿ ਜਦੋਂ ਗੁਰੂ ਨਾਨਕ ਦੇਵ ਜੀ ਵੇਈ ਨਦੀ ਵਿਚ ਗਏ ਸਨ। ਇਸ਼ਨਾਨ ਇਕ ਤਰ੍ਹਾਂ ਦਾ ਤਿਆਗ ਹੈ - ਸਰੀਰ ਤੋਂ ਮਨ ਦੀ ਮੈਲ ਉਤਾਰਨ ਦਾ; ਜੇ ਅਸੀਂ ਇਸ ਭਾਵਨਾ ਨਾਲ ਇਸ਼ਨਾਨ ਨਹੀਂ ਕਰਦੇ ਤਾਂ ਭਾਵੇਂ ਪਹਿਲੇ ਇਸ਼ਨਾਨ ਕਰੋ ਜਾਂ ਬਾਅਦ ਵਿਚ, ਕੋਈ ਫਰਕ ਨਹੀਂ ਪੈਣ ਲਗਾ। ਫੇਰ ਤਾਂ ਕੇਵਲ ਸਰੀਰ ਹੀ ਸਾਫ ਹੋਵੇਗਾ, ਹੋਰ ਕੁਝ ਪ੍ਰਾਪਤੀ ਨਹੀਂ ਹੋਣ ਲੱਗੀ। ਮਨੋਵਿਗਿਆਨਕ ਛੋਹ ਤੋਂ ਤਾਂ ਅਸੀਂ ਵਾਂਝੇ ਹੀ ਰਹਿ ਜਾਵਾਂਗੇ ਕਿਉਂਕਿ ਅਸੀਂ ਮਿਥਿਹਾਸ ਦੇ ਨਾਲ ਨਾਲ ਇਤਿਹਾਸ ਵੀ ਮਾਰ ਦਿਤਾ ਹੈ। ਅਸੀਂ ਮਿਲਟਨ, ਡਾਂਟੇ ਤੇ ਹੋਰ ਪੁਰਾਣੀ ਮਿਸਰ ਦੀ ਸਭਿਅਤਾ ਤੇ ਸਭਿਆਚਾਰ ਹੀ ਖਤਮ ਕਰ ਦਿਤਾ ਹੈ, ਅਸੀਂ ਬ੍ਰਹਿਮੰਡ ਰੂਪੀ ਮਨ ਤੋਂ ਆਪਣੇ ਮਨ ਦੀਆਂ ਤਾਰਾਂ ਹੀ ਕੱਟ ਦਿਤੀਆਂ ਹਨ, ਅਸੀਂ ਸਕੂਲਾਂ ਵਿਚ ਪਾਠ ਨਹੀਂ ਕਰਾਉਂਦੇ, ਅਸੀਂ ਸਾਰੇ ਸਭਿਆਚਾਰਾਂ ਦੀ ਹੱਤਿਆ ਕਰ ਦਿਤੀ ਹੈ। ਬਿਲਕੁਲ ਇਸ ਤਰ੍ਹਾਂ ਹੀ ਇਸ਼ਨਾਨ ਸਾਡੇ ਲਈ ਕੇਵਲ ਸਰੀਰ ਦੀ ਮੈਲ ਉਤਾਰਨ ਲਈ ਹੀ ਹੈ, ਇਕ ਮਨੋਵਿਗਿਆਨਕ ਤਸੱਲੀ ਹੀ ਹੈ, ਇਕ ਰਸਮ ਹੈ। ਮਨ ਦਾ ਧੋਣਾ, ਵਿਚਾਰ ਬਦਲਣੇ - ਉਹ ਤਾਂ ਕੁਝ ਹੈ ਹੀ ਨਹੀਂ।

ਇਹ ਹੀ ਅੱਜ ਦੇ ਮਨੁੱਖ ਦੀ ਵਿਡੰਬਣਾ ਹੈ, ਵਸਤੂਆਂ ਕੇਵਲ ਵਸਤੂਆਂ ਹੀ ਬਣ ਕੇ ਰਹਿ ਗਈਆਂ ਹਨ, ਉਨ੍ਹਾਂ ਦਾ ਕੋਈ ਮਾਨਸਿਕ ਸਬੰਧ ਨਹੀਂ ਹੈ, ਸੂਖਮ ਸਰੀਰ ਤੋਂ ਸਾਡੇ ਵਿਚ ਕੁਝ ਵੀ ਪ੍ਰਵੇਸ਼ ਨਹੀਂ ਕਰ ਰਿਹਾ। ਸਾਡੀ ਕੋਈ ਵੀ ਸਾਂਝ ਬ੍ਰਹਿਮੰਡ ਨਾਲ, ਮਾਤਾ ਨਾਲ ਮਾਨਸਿਕ ਪੱਧਰ ਤੇ ਨਹੀਂ ਹੈ। ਜਦੋਂ ਤਕ ਸਾਡੀ ਮਨੋਵਿਰਤੀ ਨਹੀਂ ਬਦਲਦੀ, ਸੂਰਜ ਨੂੰ ਪ੍ਰਣਾਮ ਕਰਨਾ ਕੋਈ ਮਤਲਬ ਨਹੀਂ ਰਖਦਾ, ਨਾ ਹੀ ਉਸ ਦਾ ਕੋਈ ਅਰਥ ਹੈ। ਜਦੋਂ ਅਸੀਂ ਸਰੀਰ ਨਾਲ ਯੋਗ ਕਰਦੇ ਹਾਂ, ਮਨ ਦਾ ਸਬੰਧ ਅੰਤਰ ਦੇ ਮਨ ਨਾਲ, ਆਤਮਾ ਨਾਲ ਜੋੜੋ, ਬ੍ਰਹਿਮੰਡ ਦੀ ਸ਼ਕਤੀ ਨਾਲ ਸਬੰਧ ਜੋੜੋ, ਤਾਂ ਜੋ ਦੋਨੋਂ ਇਕ ਹੋ ਜਾਣ, ਤੁਸੀਂ ਬ੍ਰਹਿਮੰਡ ਨਾਲ ਜੁੜ ਕੇ ਇਕ ਹੋ ਜਾਓ।

ਯੋਗਾ ਫਿਲੌਸਫੀ ਵਿਚ ਤਿੰਨ ਸਾਮਾਨਯ ਗੁਣ ਹਨ- ਤਮੋ, ਰਜੋ, ਸਤੋ। ਵਿਅਕਤੀਗਤ ਰੂਪ ਵਿਚ ਤਮੋ ਗੁਣ ਸੁਸਤੀ ਬਣ ਜਾਂਦਾ ਹੈ, ਮਨ ਭਾਰਾ ਹੋ ਜਾਂਦਾ ਹੈ, ਉਦਾਸ, ਉਪਰਾਮ ਹੋ ਜਾਂਦਾ ਹੈ। ਰਜੋ ਗੁਣ ਵਿਚ ਉਤੇਜਨਾ ਵਰਤਦੀ ਹੈ ਜਾਂ ਘਬਰਾਹਟ; ਸਤੋ ਗੁਣ ਵਿਚ ਮਨ ਸਾਫ ਹੁੰਦਾ ਹੈ, ਮਨ ਦੀ ਸ਼ੁਧਤਾ ਹੁੰਦੀ ਹੈ ਤੇ ਮਨ ਅਨੰਦਮਈ ਹੁੰਦਾ ਹੈ। ਪ੍ਰਕ੍ਰਿਤੀ ਦੀਆਂ ਸਾਰੀਆਂ ਚੀਜ਼ਾਂ ਵਿਚ ਇਹ ਗੁਣ ਵਰਤ ਰਹੇ ਹਨ, ਖਾਣੇ ਵਿਚ ਵੀ ਹਨ। ਯੋਗੀ ਸਦਾ ਹੀ ਇਸ ਪੱਖੋਂ ਚੌਕਸ ਰਹਿੰਦਾ ਹੈ ਕਿ ਉਹ ਆਪਣੇ ਆਪ ਨੂੰ ਕਿਹੜੇ ਅਨੁਭਵ ਹੋਣ ਦੇਵੇ ਤੇ ਕਿਹੜੇ ਨਹੀਂ ਕਿਉਂਕਿ ਹਰੇਕ ਅਨੁਭਵ ਸੂਖਮ ਸਰੀਰ ਤੇ ਆਪਣੀ ਛਾਪ ਛੱਡ ਦਿੰਦਾ ਹੈ।

ਖਾਣ ਦੀਆਂ ਕਈ ਵਸਤੂਆਂ ਤਾਮਸਿਕ ਹੁੰਦੀਆਂ ਹਨ ਕਈ ਸਾਂਤਵਿਕ, ਕਈ ਰਾਜਸਿਕ। ਖਾਣ ਪੀਣ ਨੂੰ ਸੰਪੂਰਨ ਤਰੀਕੇ ਨਾਲ ਦੇਖਣਾ ਚਾਹੀਦਾ ਹੈ, ਖਾਣ ਲਈ ਠੀਕ ਚੀਜ਼ ਚੁਣੋ ਪਰ ਨਾਲ ਨਾਲ ਠੀਕ ਮਨੋਵਿਰਤੀ ਵੀ ਹੋਣੀ ਚਾਹੀਦੀ ਹੈ, ਨਹੀਂ ਤਾਂ ਠੀਕ ਖਾਣਾ ਵੀ ਭੈੜਾ ਅਸਰ ਕਰ ਸਕਦਾ ਹੈ, ਮਾਸ ਖਾਣ ਦੀ ਥਾਂ ਜੇ ਅਸੀਂ ਸਲਾਦ ਖਾ ਰਹੇ ਹਾਂ ਪਰ ਕੇਵਲ ਆਪਣੇ ਆਪ ਨੂੰ ਹੀ ਵਰਤਾਈ ਹੈ, ਹੋਰ ਕਿਸੇ ਨੂੰ ਦਿਤੀ ਹੀ ਨਹੀਂ, ਅਸੀਂ ਉਹ ਕਰਮ ਬੀਜ ਲਏ ਹਨ ਕਿ ਸਾਨੂੰ ਤਾਂ ਹਜ਼ਮ ਹੋਣੀ ਹੀ ਨਹੀਂ। ਮਿਹਦੇ ਦੀਆਂ ਸਾਰੀਆਂ ਬੀਮਾਰੀਆਂ ਸੁਆਰਥੀ ਹੋ ਕੇ ਖਾਣ ਨਾਲ ਹੀ ਆਉਂਦੀਆਂ ਹਨ। ਸੁਆਰਥੀ ਹੋ ਕੇ ਖਾਣ ਨਾਲ ਮਨ ਵਿਚ ਇਹੋ ਜਿਹੇ ਹਾਲਾਤ ਬਣ ਜਾਂਦੇ ਹਨ, ਇਹੋ ਜਿਹੀਆਂ ਚਿੰਤਾ ਲਗ ਜਾਂਦੀਆਂ ਹਨ ਕਿ ਪੇਟ ਵਿਚ ਜ਼ਖਮ ਹੋ ਜਾਂਦੇ ਹਨ। ਸਾਂਤਵਿਕ ਭੋਜਨ ਹੀ ਸਭ ਤੋਂ ਚੰਗਾ ਭੋਜਨ ਹੈ, ਉਸ ਤੋਂ ਵੀ ਚੰਗਾ ਹੈ ਕਿ ਸਾਂਤਵਿਕ ਮਨੋਵਿਰਤੀ ਨਾਲ ਖਾਣਾ, ਹਰੇਕ ਗੱਲ ਲਈ ਸਾਂਤਵਿਕ ਮਨੋਵਿਰਤੀ ਹੀ ਲਾਭਦਾਇਕ ਹੈ। ਜੇ ਪਿਛਲੇ ਜਨਮ ਵਿਚ ਝੂਠ ਬੋਲੇ ਹਾਂ ਤੇ ਕੋਈ ਪਾਪ ਛੁਪਾ ਕੇ ਰੱਖਿਆ ਹੈ ਜਿਸ ਨਾਲ ਸਾਨੂੰ ਚਿੰਤਾ ਹੋਈ ਹੈ, ਅਸੀਂ ਚਿੰਤਾ ਵਿਚ ਰਹੇ ਹਾਂ, ਉਸ ਨਾਲ ਦਮਾਂ ਹੋਣਾ ਹੀ ਹੋਣਾ ਹੈ (ਇਹ ਠੀਕ ਹੈ ਕਿ ਉਪਰ ਦੱਸੇ ਦਾ ਕਾਰਣ ਇਹ ਹੀ ਨਹੀਂ, ਹੋਰ ਵੀ ਕਈ ਕਾਰਣ ਹੋ ਸਕਦੇ ਹਨ ਪਰ ਇਹ ਇਕ ਹੈ)।

ਬਹੁਤ ਵਾਰੀ ਅਸੀਂ ਕਰਮਾਂ ਨੂੰ ਠੀਕ ਵੀ ਕਰ ਸਕਦੇ। ਅਸੀਂ ਹੁਣ ਚੰਗੇ ਕਰਮ ਕਰ ਸਕਦੇ ਹਾਂ ਜਿਨ੍ਹਾਂ ਨਾਲ ਸੂਖਮ ਸਰੀਰ ਤੇ ਉਨ੍ਹਾਂ ਦਾ ਪ੍ਰਭਾਵ ਚੰਗਾ ਪੈ ਸਕਦਾ ਹੈ, ਪਰ ਇਸ ਤਰ੍ਹਾਂ ਤੁਸੀਂ ਦੋਸ਼ੀ ਮਨ ਨਾਲ ਨਹੀਂ ਕਰ ਸਕਦੇ। ਪੁਸ਼ਟੀਕਰਨ ਦੇ ਤੌਰ ਤੇ ਜੇ ਮੈਂ ਕਹਿੰਦਾ ਹਾਂ ਕਿ ਮੈਨੂੰ ਮਿਹਦੇ ਦੀ ਸਮੱਸਿਆ ਹੈ, ਇਹ ਸੁਆਰਥੀ ਹੋ ਕੇ ਖਾਣ ਕਰਕੇ ਹੀ ਹੈ ਤਾਂ ਹੁਣ ਤੋਂ ਬਾਅਦ ਜਦੋਂ ਵੀ ਮੈਂ ਸਲਾਦ ਬਣਾਵਾਂਗਾ, ਮੈਂ ਪਹਿਲਾਂ ਨਾਲ ਦੇ ਘਰ ਜਾ ਕੇ ਬੂਹਾ ਖੜਕਾਅ ਕੇ ਉਨ੍ਹਾਂ ਨੂੰ ਖੁਆ ਕੇ ਹੀ ਖਾਵਾਂਗਾ ਤਾਂ ਜੋ ਮੇਰੇ ਮਿਹਦੇ ਦੀ ਸਮੱਸਿਆ ਠੀਕ ਹੋ ਜਾਵੇ, ਇਹ ਇਸ ਤਰ੍ਹਾਂ ਨਹੀਂ ਠੀਕ ਹੋ ਸਕਦੀ ਹੈ। ਮੈਂ ਦੇਖਾਂ ਕਿ ਭਿਖਾਰੀ ਕੌਣ ਹੈ, ਮੈਂ ਕੁਝ ਸਾਮਾਨ ਕਿਸੇ ਡੇਰੇ, ਕਿਸੇ ਆਸ਼ਰਮ ਭੇਜ ਦਿੰਦਾ ਹਾਂ ਤਾ ਕਿ ਮੇਰੀ ਮਿਹਦੇ ਦੀ ਸਮਸਿਆ ਠੀਕ ਹੋ ਜਾਵੇ। ਇਹ ਵੀ ਠੀਕ ਨਹੀਂ, ਜੋ ਵੀ ਕਰਨਾ ਹੈ ਪ੍ਰੇਮ ਨਾਲ ਕਰਨਾ ਪਵੇਗਾ, ਲਗਾਓ ਨਾਲ ਕਰਨਾ ਪਵੇਗਾ, ਭਾਗੀਦਾਰ ਹੋਣਾ ਪਵੇਗਾ। ਜੋ ਵੀ ਕਰੋ ਉਹ ਸ਼ੁਧ, ਸੱਚਾ, ਪ੍ਰਮਾਰਥੀ ਹੋ ਕੇ ਕਰਨਾ ਪਵੇਗਾ। ਉਸ ਦੇ ਫਲ ਦੀ ਇੱਛਾ ਨਹੀਂ ਕਰਨੀ ਹੋਵੇਗੀ ਤਾਂ ਹੀ ਤੁਹਾਡੇ ਸੂਖਮ ਸਰੀਰ ਤੇ ਪ੍ਰਭਾਵ ਪਵੇਗਾ - ਬੜੇ ਹੀ ਸੋਹਣੇ ਤੇ ਹਲਕੇ ਜਿਹੇ ਤਰੀਕੇ ਨਾਲ, ਫੇਰ ਹੀ ਮਨ ਤੇ ਸਰੀਰ ਦੇ ਸਬੰਧ ਵਿਚ ਫਰਕ ਆਵੇਗਾ। ਉਹ ਹਲਕਾ ਜਿਹਾ ਮਾਮੂਲੀ ਜਿਹਾ ਬਦਲਾਓ ਤੁਹਾਡੀਆਂ ਗ੍ਰੰਥੀਆਂ ਦੇ ਰਸ ਵਿਚ ਚਲਾ ਜਾਏਗਾ ਤੇ ਸਾਰੇ ਸਰੀਰ ਵਿਚ ਦੌਰਾ ਕਰਕੇ ਹੋ ਚੁੱਕੀ ਖਰਾਬੀ ਨੂੰ ਹੌਲੀ ਹੌਲੀ ਠੀਕ ਕਰਦਾ ਚਲਾ ਜਾਏਗਾ, ਨਵੀਂ ਸ਼ਕਤੀ ਦਿੰਦਾ ਜਾਏਗਾ।

ਸੂਖਮ ਸਰੀਰ ਦੀ ਸ਼ਕਤੀ ਦਾ ਤਰੀਕਾ ਬਦਲਣ ਦੇ ਨਾਲ ਨਾਲ ਤੁਹਾਡੀ ਮਨੋਵਿਰਤੀ ਤੇ ਤੁਹਾਡਾ ਵਿਵਹਾਰ ਵੀ ਬਦਲਦਾ ਜਾਏਗਾ। ਹੋਰ ਵੀ ਬਿਮਾਰੀ ਨੂੰ ਠੀਕ ਕਰਨ ਦੇ ਤਰੀਕੇ ਹਨ। ਹੱਠ ਯੋਗ ਦਾ ਅਭਿਆਸ ਮਾਨਸਿਕ ਤੌਰ ਤੇ ਵੀ ਹੋ ਸਕਦਾ ਹੈ, ਖਾਸ ਤੌਰ ਤੇ ਉਨਾਂ ਲਈ ਬੜਾ ਹੀ ਲਾਭਦਾਇਕ ਹੈ ਜਿਹੜੇ ਸਰੀਰ ਪੱਖੋਂ ਬੀਮਾਰ ਹਨ ਅਤੇ ਕਰ ਨਹੀਂ ਸਕਦੇ। ਸਰੀਰ ਦੇ ਉਸ ਭਾਗ ਲਈ ਜਿਹੜਾ ਬਿਮਾਰ ਹੈ, ਠੀਕ ਨਹੀਂ ਹੈ, ਉਸ ਲਈ ਮਾਨਸਿਕ ਅਭਿਆਸ ਕੀਤੇ ਜਾਂਦੇ ਹਨ ਪਰ ਉਸ ਦਾ ਇਕ ਭੇਦ ਹੈ, ਉਹ ਹੈ – ਸ੍ਵਾਸ ਲੈਣੇ ਮਿਸਾਲ ਵਜੋਂ ਪੇਟ ਦੇ ਜ਼ਖਮ ਹੀ ਲੈ ਲਓ। ਬਿਸਤਰੇ ਤੇ ਲੇਟ ਜਾਓ, ਸਾਰੇ ਸਰੀਰ ਨੂੰ ਢਿੱਲਾ ਛੱਡ ਦਿਓ ਤੇ ਸ੍ਵਾਸ ਇਸ ਤਰ੍ਹਾਂ ਬਾਹਰ ਕੱਢੋ ਕਿ ਜ਼ਖਮ ਬਾਹਰ ਕੱਢ ਰਹੇ ਹੋ, ਕੈਂਸਰ ਬਾਹਰ ਕੱਢ ਰਹੇ ਹੋ, ਸ੍ਵਾਸਾਂ ਰਾਹੀਂ ਬਾਹਰ ਕੱਢ ਰਹੇ ਹੋ। ਜੇ ਤੁਹਾਡੇ ਸਰੀਰ ਤੇ ਕਿਤੇ ਫੋੜਾ ਹੈ ਤਾਂ ਵੀ ਤੁਸੀਂ ਇਸ ਤਰ੍ਹਾਂ ਹੀ ਕਰ ਸਕਦੇ ਹੋ, ਇਸ ਨਾਲ ਤੁਹਾਡੀ ਦਰਦ ਘਟੇਗੀ ਤੁਹਾਡੇ ਸਰੀਰ ਤੋਂ ਜ਼ਹਿਰ ਨਿਕਲੇਗਾ। ਜਿਥੇ ਤਕਲੀਫ ਹੈ, ਉਥੋਂ ਸ੍ਵਾਸ ਨੂੰ ਖਿਚੋ ਤੇ ਨਾਸਕਾ ਵਿਚ ਲੈ ਕੇ ਆਓ, ਫੇਰ ਸ੍ਵਾਸ ਨੂੰ ਇਸ ਤਰ੍ਹਾਂ ਅੰਦਰ ਲੈ ਕੇ ਜਾਓ ਕਿ ਤੁਸੀਂ ਸ਼ਾਂਤੀ, ਅਨੰਦ ਅੰਦਰ ਲੈ ਕੇ ਜਾ ਰਹੇ ਹੋ ਤੇ ਉਸੇ ਸਿਰੇ ਤਕ ਲੈ ਕੇ ਜਾਓ ਜਿਥੇ ਤਕਲੀਫ ਹੈ। ਜੇ ਤੁਹਾਨੂੰ ਹੁਣ ਤਕਲੀਫ ਹੈ, ਤੁਸੀਂ ਸਰੀਰਕ ਅਭਿਆਸ ਨਹੀਂ ਕਰ ਸਕਦੇ। ਤੁਸੀਂ ਸ੍ਵਾਸ ਰਾਹੀਂ ਅਭਿਆਸ ਕਰ ਸਕਦੇ ਹੋ। ਇਸ ਤਰ੍ਹਾਂ ਸ੍ਵਾਸ ਲਵੋ ਕਿ ਹਿਰਦੇ ਵਿਚ, ਦਿਲ ਵਿਚ ਤੁਸੀਂ ਖਿੱਚ ਰਹੇ ਹੋ ਤੇ ਉਪਰ ਲੈ ਕੇ ਆ ਰਹੇ ਹੋ ਤੇ ਉਸ ਹਿੱਸੇ ਵਿਚ ਲੈ ਕੇ ਆਓ ਜਿਥੇ ਬੀਮਾਰੀ ਹੈ, ਤਕਲੀਫ ਹੈ। ਇਸ ਤਰ੍ਹਾਂ ਤੁਸੀਂ ਇਕ ਘੰਟਾ ਕਰੋ, ਬਿਸਤਰੇ ਵਿਚ ਲੇਟ ਕੇ ਕਰੋ, ਘਰ ਕਰੋ, ਹਸਪਤਾਲ ਵਿਚ ਕਰੋ, ਇਹ ਆਪਣੇ ਆਪ ਨੂੰ ਠੀਕ ਕਰਨ ਦੀ ਕਠਿਨ ਕਸਰਤ ਹੈ।

ਅਸੀਂ ਨਾਲ ਨਾਲ ਸਰੀਰਕ ਪੱਖੋਂ ਵੀ ਕੰਮ ਕਰ ਰਹੇ ਹਾਂ। ਇਸ ਤਰ੍ਹਾਂ ਅਭਿਆਸ ਕਰਨ ਨਾਲ, ਜਦੋਂ ਅਸੀਂ ਆਪਣੀਆਂ ਬਾਹਾਂ ਖੋਲ੍ਹਦੇ ਹਾਂ, ਸਾਨੂੰ ਕੇਵਲ ਬਾਹਾਂ ਹੀ ਨਹੀਂ ਖੋਲ੍ਹਣੀਆਂ ਚਾਹੀਦੀਆਂ, ਸਾਨੂੰ ਭਰੇ ਪੂਰੇ ਬ੍ਰਹਿਮੰਡ ਵਿਚ ਹੀ ਆਪਣੀਆਂ ਬਾਹਾਂ ਖੋਲ੍ਹਣੀਆਂ ਚਾਹੀਦੀਆਂ ਹਨ, ਖਾਲੀਪੁਣੇ ਵਿਚ ਨਹੀਂ। ਸਾਨੂੰ ਹੱਠ ਯੋਗ ਨੂੰ ਇਕ ਨਰਿਤ ਨਹੀਂ ਬਣਾ ਲੈਣਾ ਚਾਹੀਦਾ। ਸਾਨੂੰ ਸੱਚੀ ਤਰ੍ਹਾਂ, ਸੱਚੇ ਮਨ ਨਾਲ ਅਭਿਆਸ ਕਰਨਾ ਚਾਹੀਦਾ ਹੈ। ਸਭ ਤੋਂ ਵੱਡੀ ਸਮਸਿਆ ਹੈ ਅਭਿਆਸ ਕਰਦੇ ਸਮੇਂ ਮਨੋਵਿਰਤੀ ਨਹੀਂ ਬਦਲਦੀ, ਮਨ ਹੁਕਮ ਨਹੀਂ ਮੰਨਦਾ, ਇਹ ਹੀ ਸਿੱਖਣ ਵਾਲੀ ਗੱਲ ਹੈ, ਮਨੋਵਿਰਤੀ ਤੇ ਮਨ ਹੀ ਬਦਲਣਾ ਹੈ, ਕੇਵਲ ਸਰੀਰਕ ਅਭਿਆਸ ਹੀ ਨਹੀਂ ਕਰਨਾ ਭਾਵੇਂ ਉਹ ਇਸ਼ਨਾਨ ਹੈ ਭਾਵੇਂ ਉਹ ਬਾਹਾਂ ਪਸਾਰਨਾ ਹੈ, ਮਨੋ ਕਰੋ, ਮਨ ਵਿਚ ਭਾਵਨਾ ਲਿਆ ਕੇ ਕਰੋ, ਉਹ ਹੀ ਹੱਠ ਯੋਗ ਹੈ।

ਕਈ ਵੱਖ ਵੱਖ ਮੰਤਰ ਹਨ ਜਿਹੜੇ ਸੂਰਜ ਨਮਸ਼ਕਾਰ ਨਾਲ ਕੀਤੇ ਜਾਂਦੇ ਹਨ। ਇਕ ਮੰਤਰ ਇਹੋ ਜਿਹਾ ਹੈ ਜਿਹੜਾ ਸਰੀਰ ਦੀਆਂ ਪੰਜੀਹ ਹਰਕਤਾਂ (movements) ਨਾਲ ਚਲਦਾ ਹੈ। ਵੱਖ ਵੱਖ ਮੰਤਰ ਸਰੀਰ ਦੀ ਵੱਖ ਵੱਖ ਹਰਕਤਾਂ ਨਾਲ ਕੀਤੇ ਜਾਂਦੇ ਹਨ। ਕਈ ਵੱਖ-ਵੱਖ ਆਸਨ ਜਾਨਵਰਾਂ ਦੇ ਨਾਮ ਨਾਲ ਜੋੜੇ ਗਏ ਹਨ,ਇਹ ਕਰਮਾਂ ਦੇ ਗੇੜ ਅਨੁਸਾਰ ਹਨ। ਚੌਰਾਸੀ ਆਸਨ ਹਨ, ਇਹ ਚੌਰਾਸੀ ਲੱਖ ਜੋਨੀਆਂ ਦੇ ਅਨੁਸਾਰ ਹੀ ਇਹ ਰੱਖੇ ਗਏ ਹਨ ਜਿਨ੍ਹਾਂ ਵਿਚੋਂ ਲੰਘ ਕੇ ਮਨੁੱਖ ਇਨਸਾਨ ਦੀ ਜੂਨ ਵਿਚ ਆਉਂਦਾ ਹੈ। ਇਹ ਚੌਰਾਸੀ ਆਸਨ ਚੌਰਾਸੀ ਲੱਖ ਜੂਨੀਆਂ ਨੂੰ ਦਰਸਾਉਂਦੇ ਹਨ, ਇਥੇ ਮੈਂ ਪੂਰੇ ਚੌਰਾਸੀ ਲੱਖ ਜੂਨਾਂ ਦਾ ਨਾਮ ਲਿਖਣ ਦੇ ਅਸਮਰੱਥ ਹਾਂ ਪਰ ਜਾਨਣ ਵਾਲਿਆਂ ਨੇ ਜਾਣਿਆ ਹੈ ਕਿ ਜੀਵਨ ਕਿਥੇ ਕਿਥੇ ਹੈ। ਮੈਂ ਸਰਪ ਤੋਂ ਕੀ ਸਿੱਖ ਸਕਦਾ ਹਾਂ? ਮੈਂ ਊਠ ਤੋਂ ਕੀ ਸਿੱਖ ਸਕਦਾ ਹਾਂ? ਹਾਥੀ ਤੋਂ ਕੀ ਸਿੱਖ ਸਕਦਾ ਹਾਂ? ਹਾਥੀ ਥੋੜ੍ਹਾ ਜਿਹਾ ਪਾਣੀ ਲੈ ਕੇ ਫੇਰ ਉਸ ਨੂੰ ਬਾਹਰ ਕੱਢਦਾ ਹੈ, ਉਛਾਲਦਾ ਹੈ, ਪੁਰਾਣੇ ਯੋਗੀ ਵੀ ਥੋੜ੍ਹਾ ਪਾਣੀ ਪੀ ਕੇ ਦੂਸਰੇ ਦਿਨ ਸਵੇਰੇ ਬਾਹਰ ਕੱਢਦੇ ਸਨ ਤੇ ਪੇਟ ਸਾਫ ਕਰਦੇ ਸਨ। ਯੋਗੀਆਂ ਨੇ ਸਾਰੇ ਜਾਨਵਰਾਂ ਨੂੰ ਦੇਖਿਆ, ਜਾਂਚਿਆ ਸੀ। ਉਹ ਕੀ ਕੀ ਚੀਜ਼ਾਂ ਆਪਣੀ ਸਿਹਤ ਲਈ ਆਪਣੇ ਸੁਆਰਥ ਲਈ ਕਰਦੇ ਹਨ, ਉਹ ਜੋ ਕਰਦੇ ਹਨ, ਅੰਦਰੋਂ ਆਪਣੀ ਸੂਝ ਨਾਲ ਕਰਦੇ ਹਨ, ਅਸੀਂ ਜੋ ਕਰਦੇ ਹਾਂ ਬੁੱਧੀ ਨਾਲ ਕਰਦੇ ਹਾਂ। ਅਸੀਂ ਅੰਦਰ ਦੀਆਂ ਮੂਲ ਪਰਵ੍ਰਿਤੀਆਂ ਭੁੱਲ ਗਏ ਹਾਂ। ਉਨ੍ਹਾਂ ਨੇ ਸੱਪ ਨੂੰ ਲੇਟਦੇ ਦੇਖਿਆ ਤੇ ਸੋਚਿਆ ਕਿ ਇਸ ਦਾ ਕੀ ਪ੍ਰਭਾਵ ਹੋਵੇਗਾ (ਸੱਪ ਕੇਵਲ ਇਕ ਰੀੜ੍ਹ ਦੀ ਹੱਡੀ ਹੀ ਹੁੰਦਾ ਹੈ) ਤ੍ਰਾਟਕ ਦਾ ਅਭਿਆਸ ਸੱਪ ਨੂੰ ਦੇਖ ਕੇ ਹੀ ਕੀਤਾ ਗਿਆ ਸੀ ਕਿਉਂਕਿ ਸੱਪਾਂ ਦੀਆਂ ਕੁਝ ਕਿਸਮਾਂ ਇਹੋ ਜਿਹੀਆਂ ਹਨ ਜੋ ਆਪਣੇ ਸ਼ਿਕਾਰ ਨੂੰ ਹਿਪਨੋਟਾਈਜ਼ ਕਰਦੀਆਂ ਹਨ ਜਾਂ ਇਹ ਹੋ ਸਕਦਾ ਹੈ ਕਿ ਮਨੁੱਖ ਦੇਖਦਿਆਂ ਹੀ ਡਰ ਨਾਲ ਹਿਪਨੋਟਾਈਜ਼ ਹੋ ਜਾਂਦਾ ਹੈ।

ਜਦੋਂ ਸਾਧਕ ਆਸਨ ਦਾ ਅਭਿਆਸ ਕਰਦਾ ਹੈ ਉਹ ਬੁੱਧੀ ਤੇ ਮੂਲ ਪ੍ਰਵਿਰਤੀ ਵਿਚ ਸਬੰਧ ਪੈਦਾ ਕਰਦਾ ਹੈ। ਜੇ ਹੱਠ ਯੋਗ ਤੇ ਆਸਨਾਂ ਦਾ ਵਿਗਿਆਨ ਖਤਮ ਹੋ ਜਾਂਦਾ ਹੈ, ਤਾਂ ਛੇਤੀ ਜਾਂ ਕੁਝ ਚਿਰ ਬਾਅਦ ਮਨੁੱਖਤਾ ਇਸ ਨੂੰ ਮੁੜ ਢੂੰਡ ਲਵੇਗੀ। ਜਿਹੜੇ ਆਪਣੇ ਆਪ ਲਈ ਤੇ ਦੂਸਰਿਆਂ ਲਈ ਸੁਚੇਤ ਸੰਵੇਦਨਸ਼ੀਲ ਹੁੰਦੇ ਹਨ, ਉਹ ਆਪਣੇ ਅੰਦਰ ਹੀ ਇਹ ਗਿਆਨ ਲੱਭ ਲੈਂਦੇ ਹਨ। ਕੁਦਰਤ ਵਿਚ ਕੁਝ ਮੂਲ ਪ੍ਰਵਿਰਤੀਆਂ ਹਨ ਜੋ ਵਿਸਤ੍ਰਿਤ ਹੋਣਾ ਚਾਹੁੰਦੀਆਂ ਹਨ, ਕੁਦਰਤ ਪ੍ਰਫੁਲਤ ਹੋਣਾ ਚਾਹੁੰਦੀ ਹੈ।

ਮੈਂ ਬਹੁਤ ਹੈਰਾਨ ਹੋਇਆ ਜਦੋਂ ਮੈਂ ਆਪਣੇ ਨਵ ਜਨਮੇ ਪੁਤਰ ਅੰਗੀਰਾਸ ਨੂੰ ਘਰ ਲੈ ਕੇ ਆਇਆ, ਨਵ ਜਨਮੇ ਪੇਟ ਤੋਂ ਹੀ ਸ੍ਵਾਸ ਲੈਂਦੇ ਹਨ। ਕਦੀ ਤੁਸੀਂ ਬੱਚਿਆਂ ਨੂੰ ਸ੍ਵਾਸ ਲੈਂਦੇ ਦੇਖੋ, ਉਨ੍ਹਾਂ ਦਾ ਸਾਰਾ ਧੜ ਹਿਲਦਾ ਹੈ। ਅਸੀਂ ਐਨੀ ਮਿਹਨਤ ਕਰਕੇ ਪੇਟ ਤੋਂ ਸ੍ਵਾਸ ਲੈਣਾ ਸਿਖਾ ਰਹੇ ਹਾਂ, ਲੋਕੀ ਕਿੰਨੇ ਪੈਸੇ ਖਰਚ ਕੇ ਪੇਟ ਤੋਂ ਸ੍ਵਾਸ ਲੈਣਾ ਸਿੱਖ ਰਹੇ ਹਨ, ਨਵ ਜਨਮਿਆ ਬਚਾ ਕਿਥੋਂ ਸਿੱਖ ਕੇ ਆ ਰਿਹਾ ਹੈ? ਉਹ ਕਿਹੜੇ ਸਕੂਲ ਗਿਆ? ਮਨੁੱਖਾਂ ਵਿਚ ਇਹ ਜਨਮ ਤੋਂ ਹੀ ਹੈ। ਉਬਾਸੀ ਕੀ ਹੈ? ਅੰਦਰ ਕਾਰਬਨ ਡਾਇਆਕਸਾਈਡ ਜਮ੍ਹਾਂ ਹੋ ਜਾਂਦੀ ਹੈ, ਸਰੀਰ ਨੂੰ ਆਕਸੀਜਨ ਚਾਹੀਦੀ ਹੈ, ਸਰੀਰ ਵਿਚ ਖਿਚਾਵ ਹੈ, ਤਨਾਵ ਹੈ, ਸਰੀਰ ਉਸ ਨੂੰ ਬਾਹਰ ਸੁਟਣਾ ਚਾਹੁੰਦਾ ਹੈ, ਅਸੀਂ ਹੱਠ ਯੋਗ ਨਾਲ ਉਬਾਸੀ ਲੈ ਕੇ ਕੱਢ ਦਿੰਦੇ ਹਾਂ।

ਜੇ ਅਸੀਂ ਆਪਣੀ ਸੁਭਾਵਿਕ ਪ੍ਰਵਿਰਤੀ ਦੇਖੀਏ ਤਾਂ ਸਾਰਾ ਯੋਗ ਸਾਡੇ ਸਾਮ੍ਹਣੇ ਆ ਜਾਵੇਗਾ। ਹੁਣ ਸਾਨੂੰ ਸਿੱਖਣਾ

ਪੈ ਰਿਹਾ ਹੈ ਕਿਉਂਕਿ ਅਸੀਂ ਆਪਣੇ ਲਈ ਸੁਚੇਤ ਨਹੀਂ ਹਾਂ, ਸੰਵੇਦਨਸ਼ੀਲ ਨਹੀਂ ਹਾਂ; ਕਿਉਂ ਨਹੀਂ ਰਹੇ? ਕਿਉਂਕਿ ਸਾਡਾ ਦਿਮਾਗ ਗਲਤ ਤਰੀਕੇ ਨਾਲ ਸਿਖਾ ਦਿਤਾ ਗਿਆ ਹੈ। ਸਾਨੂੰ ਦੱਸਿਆ ਗਿਆ ਹੈ ਕਿ ਵਿਚਾਰਸ਼ੀਲ ਦਿਮਾਗ ਹੀ ਚੰਗਾ ਦਿਮਾਗ ਹੈ,। ਸਾਨੂੰ ਇਹ ਵੀ ਦੱਸਿਆ ਗਿਆ ਹੈ ਕਿ ਜੋ ਦਿਮਾਗ ਨੂੰ ਨਹੀਂ ਠੀਕ ਲਗਦਾ, ਉਹ ਠੀਕ ਨਹੀਂ ਹੈ, ਉਸ ਨੂੰ ਛੱਡ ਦਿਓ, ਸੁੱਟ ਦਿਓ ਭਾਵੇਂ ਉਹ ਮਜ਼ਹਬ ਹੋਵੇ, ਰਸਮ ਰਿਵਾਜ ਹੋਣ, ਸੰਵੇਦਨਸ਼ੀਲਤਾ ਹੋਵੇ, ਸਾਡਾ ਆਲਾ ਦੁਆਲਾ ਹੋਵੇ, ਮੂਲ ਪ੍ਰਵਿਰਤੀਆਂ ਹੋਣ, ਸਭ ਕੁਝ ਸੁੱਟ ਦਿਓ। ਜੋ ਕੁਝ ਅਫਰੀਕਾ ਦੇ ਪੁਰਾਤਨ ਕਬੀਲੇ ਦੀਆਂ ਬੀਬੀਆਂ ਬੱਚੇ ਨੂੰ ਜਨਮ ਦੇਣ ਲਈ ਅਭਿਆਸ ਕਰਦੀਆਂ ਹਨ, ਉਹ ਸਾਡੀਆਂ ਬੀਬੀਆਂ ਜਾ ਕੇ ਸਿਖਦੀਆਂ ਹਨ, ਖਾਸ ਕਲਾਸਾਂ ਲਗਦੀਆਂ ਹਨ। ਡਾਕਟਰ ਲੀਬੋਇਰ (Dr. Leboyer) ਨੇ ਭਾਰਤੀ ਬੀਬੀਆਂ ਨੂੰ ਜਨਮ ਦਿੰਦੇ ਦੇਖਿਆ, ਫੇਰ ਉਸ ਨੇ ਪੁਸਤਕ ਲਿਖੀ, ਉਹ ਪੁਸਤਕ ਲੱਖਾਂ ਵਿਚ ਵਿਕ ਰਹੀ ਹੈ, ਸਵੈ ਸੁਚੇਤ ਹੋਣਾ, ਸੰਵੇਦਨਸ਼ੀਲ ਹੋਣਾ, ਆਪਣੇ ਆਪ ਨੂੰ ਦੇਖਣਾ, ਇਹ ਇਕ ਪੱਖੋਂ ਵਿਸ਼ਵ ਦੀ ਹੀ ਝਾਤੀ ਲੈਣੀ ਹੈ। ਅਸੀਂ ਇਸ ਵਿਸ਼ਵ ਵਿਚ ਕਿਥੇ ਹਾਂ, ਅਸੀਂ ਕਿਥੇ ਜੁੜੇ ਹੋਏ ਹਾਂ, ਸਾਡੇ ਮਨ ਦੀ ਸ਼ਕਤੀ ਕਿਵੇਂ ਚੰਦ ਸੂਰਜ ਦੇ ਆਲੇ ਦੁਆਲੇ ਦੇ ਚੱਕਰ ਨਾਲ ਜੁੜੀ ਪਈ ਹੈ, ਤੁਸੀਂ ਦੇਖੋਗੇ ਦੋਨੋਂ ਇਕੋ ਹੀ ਗੱਲ ਹੈ। ਅਸੀਂ ਜਾਣਦੇ ਹਾਂ ਕਿ ਇਹ ਚੰਦ ਹੈ ਤੇ ਅਸੀਂ ਸਾਗਰ ਦੀਆਂ ਲਹਿਰਾਂ ਵੀ ਦੇਖਦੇ ਹਾਂ ਤਾਂ ਵੀ ਅਸੀਂ ਮੰਨਣ ਨੂੰ ਤਿਆਰ ਨਹੀਂ।

ਹੱਠ ਯੋਗ ਦੀ ਠੀਕ ਫਿਲੌਸਫੀ ਸਾਨੂੰ ਅਭਿਆਸ ਨਾਲ ਹੀ ਸਮਝ ਆ ਸਕਦੀ ਹੈ, ਮਨ ਦੇ ਅਭਿਆਸ ਨਾਲ, ਮਨ ਨਾਲ ਅਭਿਆਸ ਕਰਕੇ ਇਕ ਤਰ੍ਹਾਂ ਨਾਲ ਪੂਜਾ ਕਰਨੀ ਤੇ ਆਪਣਾ ਸਬੰਧ ਆਪਣੇ ਤੋਂ ਹੇਠਲੇ ਤੇ ਉਪਰ ਵਾਲੇ ਸੰਸਾਰ ਨਾਲ ਜੋੜਨੇ, ਮੂਲ ਪ੍ਰਵਿਰਤੀਆਂ ਨੂੰ ਜਾਨਣਾ, ਸੱਪ ਦੀਆਂ ਪ੍ਰਵਿਰਤੀਆਂ ਨੂੰ, ਊਠ ਦੀਆਂ ਮੂਲ ਪ੍ਰਵਿਰਤੀਆਂ ਨੂੰ, ਹਾਥੀ ਨੂੰ ਤੇ ਆਪਣੇ ਆਪ ਨੂੰ ਜਾਨਣਾ, ਆਪਣੀਆਂ ਸ਼ਕਤੀਆਂ ਨੂੰ ਜਾਨਣਾ, ਉਨ੍ਹਾਂ ਤੇ ਕਾਬੂ ਪਾਉਣਾ, ਇਨ੍ਹਾਂ ਸਭ ਨੂੰ ਜਾਨਣ ਲਈ ਹੀ ਸਾਨੂੰ ਯੋਗ ਕਰਨਾ ਚਾਹੀਦਾ ਹੈ, ਯੋਗ ਦਾ ਅਭਿਆਸ ਕਰਨਾ ਚਾਹੀਦਾ ਹੈ ਤੇ ਉਸ ਦਾ ਅਨੰਦ ਮਾਨਣਾ ਚਾਹੀਦਾ ਹੈ। ਅਨੰਦ ਮਾਣ ਕੇ ਕਰਨਾ ਚਾਹੀਦਾ ਹੈ ਨਾ ਕਿ ਇਕ ਰਿਵਾਜ ਦੇ ਤੌਰ ਤੇ।

ਸਿਮਰਨ ਦਾ, ਮੈਡੀਟੇਸ਼ਨ ਦਾ, ਹੱਠ ਯੋਗ ਨਾਲੋਂ ਅੰਤਰ ਚਾਰ ਪੱਖੋਂ ਹੈ। ਹੱਠ ਯੋਗ ਤੁਹਾਨੂੰ ਕਿਥੇ ਛਡਦਾ ਹੈ? ਮੈਡੀਟੇਸ਼ਨ ਕਿਥੋਂ ਸ਼ੁਰੂ ਹੁੰਦੀ ਹੈ? ਹੱਠ ਯੋਗ ਆਪਣੇ ਆਪ ਵਿਚ ਹੀ ਇਕ ਮੈਡੀਟੇਸ਼ਨ ਦਾ ਅਭਿਆਸ ਹੈ ਪਰ ਚਾਰ ਤਰ੍ਹਾਂ ਦਾ ਪਰੀਵਰਤਨ ਹੈ, ਚਾਰ ਤਰ੍ਹਾਂ ਦੇ ਜੋੜ ਹਨ ਜਿਹੜੇ ਯੋਗ ਨੂੰ ਮੈਡੀਟੇਸ਼ਨ ਨਾਲ ਜੋੜਦੇ ਹਨ। ਤੁਸੀਂ ਕਸਰਤਾਂ ਕਰਦੇ ਹੋ ਤੇ ਅੰਤ ਵਿਚ ਸੀਸ ਆਸਣ ਆਉਂਦਾ ਹੈ। ਜਦੋਂ ਤੁਸੀਂ ਸੀਸ ਆਸਨ ਕਰ ਚੁਕਦੇ ਹੋ, ਤੁਸੀਂ ਮੁੜ ਕੇ ਆਪਣੇ ਪੈਰਾਂ ਤੇ ਖੜ੍ਹੇ ਹੁੰਦੇ ਹੋ, ਪੈਰਾਂ ਤੇ ਓਨੀ ਦੇਰ ਹੀ ਖੜ੍ਹੇ ਹੁੰਦੇ ਹੋ ਜਿੰਨੀ ਦੇਰ ਤੁਸੀਂ ਸਿਰ ਭਾਰ ਖੜ੍ਹੇ ਰਹੇ। ਫੇਰ ਤੁਸੀਂ ਲੇਟ ਜਾਂਦੇ ਹੋ, ਸ਼ਵ ਆਸਨ ਵਿਚ ਲੇਟ ਜਾਂਦੇ ਹੋ, ਇਹ ਸਾਰਾ ਅਭਿਆਸ ਇਕ ਪੂਜਾ ਹੈ, ਇਕ ਗੀਤ ਹੈ, ਇਕ ਆਵਾਗੌਣ ਦਾ ਚੱਕਰ ਹੈ ਭਾਵ ਸਿਰਜਨਾ ਤੇ ਨਾਸ਼ ਹੋਣਾ, ਜਨਮ ਤੇ ਮਰਨ ਦਾ ਗੇੜ ਹੈ। ਤੁਸੀਂ ਡੂੰਘੇ ਸ੍ਵਾਸ ਨਾਲ ਸ਼ੁਰੂ ਕਰਦੇ ਹੋ ਤੇ ਸ਼ਵ ਆਸਨ ਵਿਚ ਪੂਰਾ ਸਰੀਰ ਨਿਸਲ ਕਰਦੇ ਹੋ, ਇਸ ਤਰ੍ਹਾਂ ਕਰਕੇ ਹੀ ਤੁਸੀਂ ਅਮਰ ਹੁੰਦੇ ਹੋ। ਅਮਰ ਹੋਣ ਦਾ ਇਕ ਸਾਧਨ ਇਹ ਹੀ ਹੈ ਕਿ ਤੁਸੀਂ ਹੀ ਥੋੜ੍ਹੇ-ਥੋੜ੍ਹੇ ਮਰੋ, ਇਸ ਵਿਚ ਤੁਹਾਡਾ ਬਚਾਓ ਹੈ, ਇਹ ਹੀ ਤੁਹਾਡੀ ਮੁਕਤੀ ਹੈ। ਤੁਸੀਂ ਮਿਰਤਕ ਸਰੀਰ ਦੀ ਤਰ੍ਹਾਂ ਲੇਟਦੇ ਹੋ, ਤੁਸੀਂ ਸਰੀਰ ਨੂੰ ਨਿਸਲ ਕਰਦੇ ਹੋ, ਉਹ ਤੁਹਾਨੂੰ ਮੈਡੀਟੇਸ਼ਨ ਵਲ, ਸਿਮਰਨ ਵਲ ਲੈ ਜਾਂਦਾ ਹੈ, ਇਹ ਹੀ ਹੱਠ ਯੋਗ ਤੋਂ ਮੈਡੀਟੇਸ਼ਨ ਤਕ ਪਰੀਵਰਤਨ ਹੈ।

ਦੂਸਰਾ ਸਬੰਧ ਪ੍ਰਾਣਾਯਾਮ ਦੁਆਰਾ ਹੈ। ਸਰੀਰਕ ਅਭਿਆਸ ਨਾਲ ਤੁਹਾਡਾ ਸ੍ਵਾਸ ਅੰਦਰ ਡੂੰਘਾ ਹੋ ਜਾਂਦਾ ਹੈ, ਸ੍ਵਾਸ ਡੂੰਘਾ ਹੋਣ ਨਾਲ ਤੁਸੀਂ ਮੈਡੀਟੇਸ਼ਨ (ਸਿਮਰਨ) ਵਿਚ ਜਾਂਦੇ ਹੋ।

ਤੀਸਰਾ ਰਸਤਾ ਹੈ ਤੁਸੀਂ ਸਹਿਜ ਨਾਲ ਯੋਗ ਆਸਨਾਂ ਦਾ ਅਭਿਆਸ ਕਰਦੇ ਰਹੋ। ਜਦੋਂ ਤੁਹਾਡਾ ਸਰੀਰ ਪੂਰੀ ਤਰ੍ਹਾਂ ਤੁਹਾਡੇ ਕਾਬੂ ਥੱਲੇ ਆ ਜਾਵੇ, ਤੁਹਾਡੇ ਬੈਠਨ ਦਾ ਤਰੀਕਾ ਤੁਹਾਡੇ ਆਪਣੇ ਵਸ ਵਿਚ ਹੋਵੇ, ਤੁਸੀਂ ਆਪਣੇ ਸਰੀਰ ਨੂੰ ਇਕ ਤਰੀਕੇ ਨਾਲ ਜਦੋਂ ਤਕ ਚਾਹੋ ਰੱਖ ਸਕੋ, ਇਸ ਲਈ ਮਨ ਨੂੰ ਬਹੁਤ ਹੀ ਕੋਸ਼ਿਸ਼, ਬਹੁਤ ਹੀ ਲੜਾਈ ਲੜਨੀ ਪੈਂਦੀ ਹੈ ਪਰ ਤੁਹਾਡੇ ਮਨ ਦਾ ਇਕ ਹਿੱਸਾ ਕਹਿੰਦਾ ਹੈ ਕਿ ਨਹੀਂ, ਮੈਂ ਤਾਂ ਸਰੀਰ ਨੂੰ ਇਸ ਤਰ੍ਹਾਂ ਹੀ ਰਖਾਂਗਾ। ਫੇਰ ਮਨ ਆਪਣੀ ਲੜਾਈ ਬੰਦ ਕਰ ਦਿੰਦਾ ਹੈ ਤੇ ਸ਼ਾਂਤ ਹੋ ਜਾਂਦਾ ਹੈ ਤੇ ਸਿਮਰਨ ਵਿਚ ਮੈਡੀਟੇਸ਼ਨ ਵਿਚ ਲਗ ਜਾਂਦਾ ਹੈ। ਤਿੱਬਤੀ ਕਈ ਮੱਠਾਂ ਵਿਚ ਪਹਿਲੇ ਪਹਿਲ ਕੇਵਲ ਕਿੰਨੀ ਦੇਰ ਇਹ ਹੀ ਕਹਿੰਦੇ ਹਨ ਕਿ ਮੈਂ ਹਿਲਾਂਗਾ ਨਹੀਂ, ਮੈਂ ਬਿਲਕੁਲ ਸਰੀਰ ਨੂੰ ਨਹੀਂ ਹਿਲਾਵਾਂਗਾ। ਲੰਮੇ ਸਮੇਂ ਤੋਂ ਭਾਵ ਇਕ ਘੰਟਾ, ਦੋ ਘੰਟੇ ਨਹੀਂ, ਲੰਮੇ ਸਮੇਂ ਤੋਂ ਭਾਵ ਹੈ ਅੱਠ ਘੰਟੇ, ਤਿੰਨ ਦਿਨ, ਤਿੰਨ ਮਹੀਨੇ, ਤਿੰਨ ਸਾਲ, ਇਕ ਹੀ ਸਥਾਨ ਤੇ ਬੈਠਨਾ, ਇਥੋਂ ਤਕ ਕਿ ਸਰੀਰ ਨੂੰ ਸਿੱਧਾ ਵੀ ਨਹੀਂ ਕਰਨਾ। ਇਹ ਤੀਸਰੀ ਵਿਧੀ ਹੈ ਸਰੀਰ ਨੂੰ ਸ਼ਾਂਤ ਕਰਨ ਦੀ, ਸਥਿਰ ਕਰਨ ਦੀ - ਕੇਵਲ ਬੈਠਣ ਦੇ ਤਰੀਕੇ ਨਾਲ, ਸਰੀਰ ਦੇ ਆਸਣ ਨਾਲ। ਇਹ ਤਰੀਕਾ ਬਹੁਤ ਹੀ ਕਠਿਨ ਹੈ ਪਰ ਅੰਤ ਵਿਚ ਇਸ ਤਰੀਕੇ ਨਾਲ ਮਨ ਵੀ ਸ਼ਾਂਤ ਹੋ ਜਾਂਦਾ ਹੈ।

ਚੌਥਾ ਤਰੀਕਾ ਹੈ ਹੱਠ ਯੋਗ ਦੀਆਂ ਕਿਰਿਆ ਕਰਕੇ ਕਾਬੂ ਪਾਉਣਾ। ਇਹ ਕਿਰਿਆਵਾਂ ਵੱਡੀਆਂ-ਵੱਡੀਆਂ ਹੱਠ ਯੋਗ ਦੀਆਂ ਪੁਸਤਕਾਂ ਵਿਚ ਦਿਤੀਆਂ ਹੋਈਆਂ ਹਨ ਤੇ ਆਖਰੀ ਕਿਰਿਆ ਹੈ - ਤ੍ਰਾਟਕ; ਤੁਸੀਂ ਅੱਖਾਂ ਦੇ ਅਭਿਆਸ ਨਾਲ ਸ਼ੁਰੂ ਕਰਦੇ ਹੋ, ਟਕਟਕੀ ਲਗਾ ਕੇ ਦੇਖਦੇ ਹੋ, ਪੂਰਾ ਇਕਾਗਰ ਹੋ ਕੇ ਦੇਖਦੇ ਹੋ, ਇਹ ਲੰਮੀ ਇਕਾਗਰਤਾ ਹੀ ਤੁਹਾਡੀ ਮੈਡੀਟੇਸ਼ਨ ਬਣ ਜਾਂਦੀ ਹੈ।

**L L L L L L L**

(ਪੰਨਾ 28 ਦੀ ਬਾਕੀ)

***ਸਿਮਰਉ ਸਿਮਰਿ ਸਿਮਰਿ ਸੁਖ ਪਾਵਉ॥***
***ਕਲਿ ਕਲੇਸ ਤਨ ਮਾਹਿ ਮਿਟਾਵਉ॥ ਪੰਨਾ - 262***

ਕਲਾ ਤੇ ਕਲੇਸ਼ ਹਰ ਮਨ ਦੇ ਅੰਦਰ ਪਿਆ ਹੋਇਆ ਹੈ - ਕਲਹ ਵੀ ਪਈ ਹੋਈ ਹੈ, ਕਲੇਸ਼ ਵੀ ਪਿਆ ਹੋਇਆ ਹੈ। ਲੇਕਿਨ ਕਲੇਸ਼ਾਂ ਦਾ ਇਸ ਨੂੰ ਗਿਆਨ ਨਹੀਂ ਹੈ ਕਿ ਕਿਹੜੇ-ਕਿਹੜੇ ਵੱਡੇ ਕਲੇਸ਼ ਨੇ। ਪੰਜ ਕਲੇਸ਼ ਮਹਾਂਪੁਰਸ਼ਾਂ ਨੇ ਗਿਣੇ ਨੇ।

ਪਹਿਲਾ ਅਵਿਦਿਆ ਦਾ ਹੈ - ignorance, ਭੁੱਲ, ਹਉਮੈ ਜਿਸ ਨੂੰ ਆਖਦੇ ਨੇ।

ਇਸ ਦੇ ਨਾਲ ਅਸਲ ਚੀਜ਼, ਨਕਲ ਨਜ਼ਰ ਆਉਂਦੀ ਹੈ। ਕਿੱਡਾ ਵੱਡਾ ਦੁਖ ਹੈ, ਅਸਲ ਦਿਸਦੀ ਨਹੀਂ ਹੈ, ਨਕਲ ਦਿਸੀ ਜਾਂਦੀ ਹੈ। ਨਕਲ ਵੀ ਉਹ ਦਿਸਦੀ ਹੈ ਜਿਹੜੀ ਹਰ ਛਿਨ ਬਦਲਦੀ ਹੈ। ਸੋ ਅਸਲ ਨੂੰ ਛੱਡ ਕੇ ਨਕਲ ਨੂੰ ਦੇਖਣਾ ਇਹ ਅਵਿਦਿਆ ਕਹਾਉਂਦਾ ਹੈ।

ਦੂਸਰਾ ਹੁੰਦਾ ਹੈ ਅਸਿਮਿਤਾ - ਮੌਤ ਦਾ ਡਰ ਹਰ ਬੰਦੇ ਨੂੰ ਹੈ। ਡਰਦਾ ਹੈ ਮਰਨ ਤੋਂ, ਕਹਿੰਦਾ ਹੈ ਕਿ ਸਦਾ ਹੀ ਮੈਂ ਜੀਊਂਦਾ ਰਹਾਂ - ਇਸੇ ਤਰ੍ਹਾਂ ਦੇ ਨਾਲ। ਉਸ ਦਾ ਡਰ, ਹਰ ਵਕਤ ਕਲੇਸ਼ ਮਨ ਦੇ ਅੰਦਰ ਰਹਿੰਦਾ ਹੈ।

ਤੀਸਰਾ ਅਭਿਨਿਵੇਸ਼ ਹੈ - ਗਲਤ ਚੀਜ਼ਾਂ ਦੇ ਨਾਲ ਪਿਆਰ ਜਿਹੜੀਆਂ ਹੱਥੋਂ ਛੁਟ ਜਾਣੀਆਂ ਨੇ। ਜਿਹੜੀ ਹੱਥ ਵਿਚ ਰਹਿਣੀ ਹੈ ਉਸ ਦੇ ਨਾਲ ਦੁਪਿਆਰ ਹੋਣਾ (ਪਿਆਰ ਨਾ ਹੋਣਾ)।

ਚੌਥਾ ਹੈ ਰਾਗ - ਸੰਸਾਰਕ ਚੀਜ਼ਾਂ ਦੀ ਪਕੜ ਜੋ ਹਰ ਵਕਤ ਦੁਖ ਦਿੰਦੀ ਹੈ।

ਪੰਜਵਾਂ ਹੈ ਦ੍ਵੈਸ਼ - ਦਵੈਸ਼ ਦੇ ਵਿਚ ਰਹਿਣਾ, ਪ੍ਰਮੇਸ਼ਰ ਨੂੰ ਭੁੱਲ ਕੇ ਦੂਜਾ ਨਜ਼ਰ ਆਉਣਾ। ਹਰ ਵਕਤ ਕਿਸੇ ਨਾਲ ਵਿਰੋਧ ਰੱਖਣਾ, ਗਲਤ ਗੱਲਾਂ ਕਰਨੀਆਂ, ਈਰਖਾ ਕਰਨੀ।

ਸੋ ਇਹ ਪੰਜ ਕਲੇਸ਼ ਆਦਮੀ ਦੇ ਅੰਦਰ ਹਰ ਵਕਤ ਰਹਿੰਦੇ ਨੇ। ਮਹਾਰਾਜ ਕਹਿੰਦੇ, ਜੇ ਵਾਹਿਗੁਰੂ ਤੇਰੇ ਯਾਦ ਰਹੇ ਤਾਂ ਇਨ੍ਹਾਂ ਪੰਜਾਂ ਦਾ ਹੀ ਖਾਤਮਾ ਹੋ ਜਾਏਗਾ। ਫੇਰ ਉਹ ਸਾਰਿਆਂ ਨੂੰ ਦੇਣਹਾਰ ਹੈ, ਦਾਤਾ ਹੈ, ਉਸ ਨੂੰ ਤੂੰ ਯਾਦ ਰੱਖ। ਮਾਤਾ ਦੇ ਉਦਰ ਵਿਚ ਵੀ ਤੈਨੂੰ ਦਿੰਦਾ ਸੀ -

***ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ***
***ਸੋ ਕਿਉ ਮਨਹੁ ਵਿਸਾਰੀਐ॥ ਪੰਨਾ - 920***

ਕਿਉਂ ਮਨੋ ਵਿਸਾਰਦਾ ਹੈਂ ਪ੍ਰੇਮੀਆਂ! ਜਿਸ ਨੇ ਤੈਨੂੰ ਕੰਚਨ ਵਰਗਾ ਸਰੀਰ ਦਿਤਾ ਹੈ। ਸੋ ਪ੍ਰਮੇਸ਼ਰ ਕਹਿੰਦਾ ਹੈ ਕਿ ਜੇ ਤੂੰ ਮੇਰਾ ਭਜਨ ਕਰੇਂ ਤਾਂ ਮੈਂ ਤੇਰੇ ਪਿਛੇ-ਪਿਛੇ ਤੁਰਿਆ ਫਿਰਾਂਗਾ, ਸਾਰੇ ਕੰਮ ਮੈਂ ਤੇਰੇ ਆਪੇ ਕਰਾਂਗਾ, ਤੈਨੂੰ ਕੁਝ ਵੀ ਕਰਨ ਦੀ ਲੋੜ ਨਹੀਂ, ਤੂੰ ਮੇਰੀ ਯਾਦ ਵਿਚ ਬਹਿ ਜਾ।

***'ਚਲਦਾ'***

**LLLLLLL**

(ਪੰਨਾ 49 ਦੀ ਬਾਕੀ)

ਜਾਂਗਪੁਰ ਦੀ ਸੰਗਤ ਨੇ ਭਾਈ ਸੋਹਨ ਸਿੰਘ ਜੀ ਸਮੇਤ ਅਨੇਕਾਂ ਸਤਿਸੰਗ-ਰੰਗੀ-ਫੇਰੀਆਂ ਪਾਈਆਂ, ਹਰੇਕ ਫੇਰੀ ਦੇ ਨਵੇਂ ਤੋਂ ਨਵੇਂ ਆਤਮ-ਰੰਗ ਖਿੜੇ। ਐਸੇ ਖੇੜੇ ਖਿੜੇ ਕਿ ਆਤਮ-ਖੇੜਿਆਂ ਦੀ ਗੁਲਜ਼ਾਰ ਹੀ ਲਗ ਗਈ। "ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥" ਗੁਰਵਾਕ ਅਨੁਸਾਰ ਸ੍ਰੀ ਭਾਈ ਸੋਹਨ ਸਿੰਘ ਜੀ ਨੂੰ ਫੌਜ ਦੇ ਗਰੰਥੀ ਦੀ ਪੋਸਟ ਐਸੀ ਖਿਚ ਕੇ ਲੈ ਗਈ ਕਿ ਫੌਜ ਤੋਂ ਮੁੜ ਵਾਪਸ ਹੀ ਨ ਆਏ। ਉਨ੍ਹਾਂ ਦੀ ਬ੍ਰਿਹੋ-ਬਾਵਰੀ ਪਤਨੀ ਸ੍ਰੀ ਮਤੀ ਬੀਬੀ ਗਿਆਨ ਕੌਰ ਹਰ ਦਮ ਉਨ੍ਹਾਂ ਦੇ ਅੰਗ ਸੰਗ ਰਹੀ, ਬੜੀ ਸੇਵਾ ਘਾਲ ਕਮਾਈ ਤੋੜ ਨਿਬਾਹੀ। ਫੌਜ ਵਿਚ ਜਾਣ ਤੋਂ ਪਹਿਲਾਂ ਸ੍ਰੀ ਭਾਈ ਸੋਹਨ ਸਿੰਘ ਜੀ ਦੇ ਪਿੰਡ ਜਾਂਗਪੁਰ ਵਿਖੇ ਹੁੰਦਿਆਂ ਹੀ ਅਸੀਂ ਇਕ ਦੋ ਵਾਰ ਜਥੇ ਦੇ ਸਮੂਹ ਪ੍ਰੇਮੀਆਂ ਸਮੇਤ ਉਨ੍ਹਾਂ ਦੇ ਬੁਲਾਏ ਹੋਏ ਉਨ੍ਹਾਂ ਦੀ ਨਗਰੀ ਵਿਖੇ ਵੀ ਪੁਜੇ। ਜਾਂਗਪੁਰ ਨਿਵਾਸੀ ਸਾਰੀ ਸੰਗਤ ਵੀਰ ਸੋਹਨ ਸਿੰਘ ਜੀ ਦੀ ਪਰਮ ਅਨੁਸਾਰੀ ਤੇ ਹਿਤਕਾਰੀ ਸੀ। ਖੂਬ ਹਿਤਕਾਰ ਸਤਿਕਾਰ ਭਰੀ ਅਨੁਸਾਰਤਾ ਸਹਿਤ ਨਗਰ-ਨਿਵਾਸੀ ਸਜਣ ਪਿਆਰ ਦਿਖਾਰਦੇ ਰਹੇ। ਕਿਸ ਦਾ ਨਾਮ ਲਈਏ, ਇਕ ਦੂ ਇਕ ਚੜ੍ਹੰਦੇ, ਕੀਰਤਨ ਰਸਨ ਰਸੰਦੇ, ਇਹ ਜਾਂਗਪੁਰੀ ਵੀਰ ਸਨ, ਅਤੇ ਹੁਣ ਤਾਂਈ ਹਨ। ਵੀਰ ਸੋਹਨ ਸਿੰਘ ਜੀ ਦੀ ਵਿਯੋਗਣ ਵਿਧਵਾ ਪਤਨੀ ਦੀ ਯਥਾ ਸਰਦੀ ਪੁਜਦੀ ਹਰ ਪ੍ਰਕਾਰੀ ਹਮਦਰਦੀ ਤੇ ਸਹਾਇਤਾ ਕਰਦੇ ਹੀ ਰਹਿੰਦੇ ਹਨ। ਇਹ ਸਭ ਕੁਛ ਸ੍ਰੀ ਭਾਈ ਸੋਹਨ ਸਿੰਘ ਜੀ ਗੁਰਪੁਰ ਨਿਵਾਸੀ ਦੀਆਂ ਪ੍ਰੇਮ ਯਾਦਾਂ ਦਾ ਸਦਕਾ

### ਮਹਾਂਪੁਰਸ਼ਾਂ ਦੇ ਦੀਵਾਨਾਂ ਦਾ ਪ੍ਰੋਗਰਾਮ

**ਐਤਵਾਰ** - - 2, 9, 16, 23, 30 ਅਪ੍ਰੈਲ, ਰਤਵਾੜਾ ਸਾਹਿਬ, ਸਮਾਂ ਸਵੇਰੇ 12.00 ਵਜੇ ਤੋਂ ਬਾਅਦ ਦੁਪਿਹਰ 4.00 ਵਜੇ ਤੱਕ

**ਪੂਰਨਮਾਸ਼ੀ** - 18 ਅਪ੍ਰੈਲ, ਦਿਨ ਮੰਗਲਵਾਰ ਰਤਵਾੜਾ ਸਾਹਿਬ। (ਸਮਾਂ - ਦੁਪਹਿਰ 12.00 ਵਜੇ ਤੋਂ ਸ਼ਾਮ 4.00 ਵਜੇ ਤਕ)

**ਸੰਗਰਾਂਦ** - 13 ਅਪ੍ਰੈਲ, ਦਿਨ ਵੀਰਵਾਰ, ਰਤਵਾੜਾ ਸਾਹਿਬ (ਸਮਾਂ - ਦੁਪਹਿਰ 12 ਵਜੇ ਤੋਂ ਸ਼ਾਮ 4.00 ਵਜੇ ਤੱਕ)

**ਮੱਸਿਆ** - 4 ਅਪ੍ਰੈਲ, ਦਿਨ ਮੰਗਲਵਾਰ, ਗੁਰਦੁਆਰਾ ਈਸ਼ਰ ਪ੍ਰਕਾਸ਼, ਬਨੂੜ (ਰਾਜਪੁਰਾ) ਪਟਿਆਲਾ

(ਸਮਾਂ - ਦੁਪਹਿਰ 12 ਵਜੇ ਤੋਂ ਸ਼ਾਮ 3.30 ਵਜੇ ਤੱਕ)

**ਮਹੀਨੇ ਦਾ ਆਖਰੀ ਸ਼ਨੀਵਾਰ** - 29 ਅਪ੍ਰੈਲ, ਡੇਰਾ ਹਿਰਦਾਪੁਰ ਚੰਗਰ, ਜ਼ਿਲਾ ਰੋਪੜ।

(ਸਮਾਂ ਦੁਪਹਿਰ 12 ਵਜੇ ਤੋਂ ਸ਼ਾਮ 3.30 ਵਜੇ ਤੱਕ)

**ਅੰਮ੍ਰਿਤ ਸੰਚਾਰ** - ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ ਵਿਖੇ ਦਿਨ ਦੇ 11.00 ਵਜੇ ਹੁੰਦਾ ਹੈ।

## ਆਤਮ ਮਾਰਗ ਸਪਿਰਚੂਅਲ, ਸਾਇੰਟਿਫਿਕ, ਐਜੂਕੇਸ਼ਨਲ ਚੈਰੀਟੇਬਲ ਟਰੱਸਟ ਦੇ ਬਾਨੀ ਤੇ ਮੁਖੀ ਸੰਤ ਵਰਿਆਮ ਸਿੰਘ ਜੀ ਵਲੋਂ

# ਲਿਖਤ ਅਤੇ ਪ੍ਰਕਾਸ਼ਿਤ ਪੁਸਤਕਾਂ

ਇਹ ਪੁਸਤਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੂੜ੍ਹ ਸਿਧਾਂਤਾਂ ਨੂੰ ਭਲੀਭਾਂਤ ਨਿਖਾਰ ਕੇ ਪੇਸ਼ ਕਰਦੀਆਂ ਹਨ। ਇਨ੍ਹਾਂ ਵਿਚ ਨਾਮ, ਸੇਵਾ ਤੇ ਸਿਮਰਨ ਦੀਆਂ ਜੁਗਤੀਆਂ ਨੂੰ ਜਨ ਸਾਧਾਰਣ ਦੀ ਬੋਲੀ ਵਿਚ ਅੰਕਿਤ ਕੀਤਾ ਗਿਆ ਹੈ ਜੋ ਹਰ ਗੁਰਸਿੱਖ ਜਗਿਆਸੂ ਲਈ ਅਮੋਲਕ ਖਜ਼ਾਨਾ ਹੈ। ਆਤਮਕ ਸੁੱਖ-ਸ਼ਾਂਤੀ ਲਈ ਇਨ੍ਹਾਂ ਨੂੰ ਪ੍ਰਾਪਤ ਕਰਕੇ ਆਪ ਪੜ੍ਹੋ ਅਤੇ ਹੋਰਨਾਂ ਨੂੰ ਪੜ੍ਹਾਓ।

### ਪੰਜਾਬੀ

| | |
|---|---|
| 1. ਸੁਰਤਿ ਸਬਦਿ ਮਾਰਗ | ਭੇਟਾ 50/– |
| 2. ਕਿਵ ਕੂੜੈ ਤੁਟੈ ਪਾਲਿ | ਭੇਟਾ 50/– |
| 3. ਬਾਤ ਅਗੰਮ ਕੀ – ਸੱਤ ਭਾਗਾਂ ਵਿਚ | ਭੇਟਾ 155/– |
| 4. ਕਿਵ ਸਚਿਆਰਾ ਹੋਈਐ – ਭਾਗ ਪਹਿਲਾ | ਭੇਟਾ 30/– |
| 5. ਕਿਵ ਸਚਿਆਰਾ ਹੋਈਐ – ਭਾਗ ਦੂਜਾ | ਭੇਟਾ 60/– |
| 6. ਕਿਵ ਸਚਿਆਰਾ ਹੋਈਐ – ਭਾਗ ਤੀਜਾ | ਭੇਟਾ 80/– |
| 7. ਹੋਵੈ ਅਨੰਦੁ ਘਣਾ | ਭੇਟਾ 25/– |
| 8. ਚਉਥੈ ਪਹਰਿ ਸਬਾਹ ਕੈ | ਭੇਟਾ 55/– |
| 9. ਸੁਰਤਿਆਂ ਉਪਜੈ ਚਾਉ | ਭੇਟਾ 40/– |
| 10. ਬਾਬਾਣੀਆਂ ਕਹਾਣੀਆਂ | ਭੇਟਾ 50/– |
| 11. ਅਗੰਮ ਅਗੋਚਰ ਦਾ ਮਾਰਗ | ਭੇਟਾ 60/– |
| 12. ਪੁਰਾਤਨ ਟੀਕਾ – ਜਪੁਜੀ ਸਾਹਿਬ | ਭੇਟਾ 10/– |
| 13. ਅਮਰ ਜੋਤਾਂ | ਭੇਟਾ 15/– |
| 14. ਸਰਬ ਪ੍ਰਿਅ ਗੁਰੂ ਗੋਬਿੰਦ ਸਿੰਘ | ਭੇਟਾ 10/– |
| 15. ਅੰਮ੍ਰਿਤ ਫੁਹਾਰ | ਭੇਟਾ 10/– |
| 16. ਹਿਮਾਲੀਆ ਦੇ ਸੰਤਾਂ ਦੇ ਸੰਗ ਨਿਵਾਸ | ਭੇਟਾ 70/– |

ਉਪਰੋਕਤ ਪੁਸਤਕਾਂ ਦੀਵਾਨ ਸਮੇਂ ਸਟਾਲ ਤੋਂ, ਜਾਂ ਹਰ ਰੋਜ਼ ਦਫਤਰ 'ਆਤਮ ਮਾਰਗ' ਅਤੇ 'ਰਤਵਾੜਾ ਸਾਹਿਬ' ਤੋਂ ਨਕਦ ਭੇਟਾ ਦੇ ਕੇ ਲੈ ਸਕਦੇ ਹੋ ਜਾਂ M.O./ Bank Draft ਭੇਜ ਕੇ ਡਾਕ ਰਾਹੀਂ ਮੰਗਵਾ ਸਕਦੇ ਹੋ। ਥੋੜ੍ਹੀਆਂ ਪੁਸਤਕਾਂ ਲੈਣ ਲਈ 25/– ਅਤੇ ਸਾਰਾ ਸੈਟ ਲੈਣ ਲਈ 50/– ਰੁ: ਡਾਕ ਖਰਚ ਵੀ ਭੇਜਣ ਦੀ ਕ੍ਰਿਪਾਲਤਾ ਕਰੋ ਜੀ।

### –: ਮਿਲਣ ਦਾ ਪਤਾ : –

**ਆਤਮ ਮਾਰਗ ਸਪਿਰਚੂਅਲ, ਸਾਇੰਟਿਫਿਕ, ਐਜੂਕੇਸ਼ਨਲ ਚੈਰੀਟੇਬਲ ਟਰੱਸਟ**
(ਪਬਲੀਕੇਸ਼ਨ ਬਰਾਂਚ)
ਗੁਰਦੁਆਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ
ਡਾਕ : ਮੁਲਾਂਪੁਰ ਗਰੀਬਦਾਸ
ਜ਼ਿਲਾ – ਰੋਪੜ 140901
ਫੋਨ ਨੰ: Code | Local - 918, STD - 01888 | 39218, 39517

### ਹਿੰਦੀ

| | |
|---|---|
| 1. ਕਿਵ ਕੂੜੈ ਤੁਟੈ ਪਾਲਿ | ਭੇਟਾ 35/– |
| 2. ਬਾਤ ਅਗੰਮ ਕੀ – ਸੱਤ ਭਾਗਾਂ ਵਿਚ | ਭੇਟਾ 235/– |
| 3. ਕਿਵ ਸਚਿਆਰਾ ਹੋਈਐ – ਭਾਗ ਪਹਿਲਾ | ਭੇਟਾ 35/– |
| 4. ਕਿਵ ਸਚਿਆਰਾ ਹੋਈਐ – ਭਾਗ ਦੂਜਾ | ਭੇਟਾ 65/– |
| 5. ਸੁਰਤਿਆ ਉਪਜੈ ਚਾਉ ॥ | ਭੇਟਾ 45/– |
| 6. ਹੋਵੈ ਅਨੰਦੁ ਘਣਾ | ਭੇਟਾ 30/– |
| 7. ਸੁਰਤਿ ਸਬਦਿ ਮਾਰਗ | ਭੇਟਾ 70/– |
| 8. ਅਮਰ ਜੋਤਾਂ | ਭੇਟਾ 15/– |
| 9. ਬਾਬਾਣੀਆਂ ਕਹਾਣੀਆਂ | ਭੇਟਾ 50/– |
| 10. ਸਰਬ ਪ੍ਰਿਅ ਗੁਰੂ ਗੋਬਿੰਦ ਸਿੰਘ | ਭੇਟਾ 10/– |
| 11. ਅੰਮ੍ਰਿਤ ਫੁਹਾਰ | ਭੇਟਾ 10/– |
| 12. ਅਗੰਮ ਅਗੋਚਰ ਦਾ ਮਾਰਗ | ਭੇਟਾ 70/– |
| 13. ਪੁਰਾਤਨ ਟੀਕਾ – ਜਪੁਜੀ ਸਾਹਿਬ | ਭੇਟਾ 10/– |
| 14. ਚਉਥੈ ਪਹਰਿ ਸਬਾਹ ਕੈ | ਭੇਟਾ 60/– |

### English

| | |
|---|---|
| 1. BAISAKHI | Rs. 5/- |
| 2. HOW REND THE VEIL OF UNTRUTH | Rs. 70/-<br>US$ 10 |
| 3. DISCOURSES ON THE BEYOND (Part I) | Rs 50/-<br>US$ 5 |
| 4. DISCOURSES ON THE BEYOND (Part II) | Rs. 50/-<br>US$ 5<br>£ 3 |
| 5. THE WAY TO THE IMPERCEPTIBLE | RS. 80/-<br>US$ 10 |
| 6. The Lights Immortal | Rs. 20/-<br>US$ 2<br>£ 1 |
| 7. Transcendental Bliss | Rs. 70/-<br>US$ 10<br>£ 5 |
| 8. The Dawn of Khalsa Ideals | RS. 10/-<br>US$ 2<br>£ 1 |
| 9. How to know Thy Real Self (Part I) | RS. 70/-<br>US$ 10 |